ਮਾਸਿਕ ਭੇਟਾ : ₹ ੨/-

# ਗੁਰਮਤਿ ਪ੍ਰਕਾਸ਼

ਜਿਲਦ : ੫੬ ਪੋਹ-ਮਾਘ ਸੰਮਤ ਨਾਨਕਸ਼ਾਹੀ ੫੪੪ (ਜਨਵਰੀ 2013) ਅੰਕ : 10

ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥



ਤਖ਼ਤ ਸ੍ਰੀ ਹਰਿਮੰਦਰ ... ਸਾਹਿਬ (ਬਿਹਾਰ)

# ਵਿਰਾਸਤੀ ਨਿਸ਼ਾਨੀਆਂ





ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦਾ ਪੰਘੂੜਾ ਅਤੇ ਹਾਥੀ ਦੰਦ ਦੀਆਂ ਖੜਾਵਾਂ ਜੋ ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ (ਬਿਹਾਰ) ਵਿਖੇ ਸੰਭਾਲੀਆਂ ਹੋਈਆਂ ਹਨ।

ਫੋਟੋਆਂ : ਸਿਮਰਜੀਤ





ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਨਾਨਕਸ਼ਾਹੀ ੫੪੪ ਜਨਵਰੀ 2013

ਜਿਲਦ ੫੬ ਅੰਕ ੧੦

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*




**ਚੰਦਾ**

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ :*

# ਸੋਹਣੇ ਨਕ ਜਿਨ ਲੰਮੜੇ ਵਾਲਾ...

*ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥*
*ਕੰਚਨ ਕਾਇਆ ਸੁਇਨੇ ਕੀ ਢਾਲਾ॥*
*ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ॥*
*ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ॥* (ਪੰਨਾ ੫੬੭)

ਵਡਹੰਸੁ ਰਾਗ ਵਿਚ ਦਰਜ ਇਨ੍ਹਾਂ ਪਾਵਨ-ਸਤਰਾਂ 'ਚ ਪਹਿਲੇ ਪਾਤਸ਼ਾਹ ਗੁਰੂ ਨਾਨਕ ਸਾਹਿਬ ਮਨੁੱਖ ਨੂੰ ਪਰਮਾਤਮਾ ਦੁਆਰਾ ਬਖਸ਼ੇ ਸੁੰਦਰ ਸਰੀਰ ਰੂਪੀ ਵੱਥ ਦਾ ਅਹਿਸਾਸ ਕਰਵਾਉਂਦਿਆਂ, ਉਸ ਨੂੰ ਇਸ ਸਰੀਰ ਦੁਆਰਾ ਆਪਣੇ ਜ਼ਿੰਮੇ ਲੱਗਦੇ ਵਿਅਕਤੀਗਤ ਅਤੇ ਸਮਾਜਿਕ ਕਾਰਜ ਬਾਖ਼ੂਬੀ ਨਿਭਾਉਂਦਿਆਂ ਇਸ ਨੂੰ ਸਕਾਰਥ ਕਰਨ ਦਾ ਸੁਨੇਹਾ ਦੇਂਦੇ ਹਨ।

ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨੁੱਖ ਰੂਪੀ ਸਖੀ! (ਵਾਹਿਗੁਰੂ ਵੱਲੋਂ ਬਖਸ਼ੀਆਂ) ਤੇਰੀਆਂ ਅੱਖਾਂ ਬਹੁਤ ਹੀ ਸੁੰਦਰ ਹਨ। ਤੇਰੇ ਦੰਦ ਵੀ ਬਹੁਤ ਸੋਹਣੇ ਹਨ। ਤੇਰਾ ਨੱਕ ਕਿੰਨਾ ਸੋਹਣਾ ਹੈ ਅਤੇ ਤੇਰੇ ਲੰਮੇ-ਲੰਮੇ ਕੇਸ ਹਨ। ਤੇਰੀ ਕਾਇਆ ਸੋਨੇ ਸਮਾਨ ਉਸ ਪ੍ਰਭੂ-ਸਿਰਜਣਹਾਰ ਦੁਆਰਾ ਢਾਲੀ ਹੋਈ ਹੈ। ਸੋਨੇ ਵਰਗੀ ਸ਼ੁੱਧ ਬਿਰਤੀ ਰੂਪੀ ਜਪਨੀ ਨਾਲ ਹੇ ਸਖੀਓ! ਤੁਸੀਂ ਉਸ ਅਕਾਲ ਪੁਰਖ ਦੇ ਗੁਣਾਂ ਦਾ ਸਿਮਰਨ ਕਰੋ। ਇਹ ਕੀਮਤੀ ਸਿਖਿਆ ਤੁਸੀਂ ਚੰਗੀ ਤਰ੍ਹਾਂ ਸੁਣ ਲਵੋ, ਭਾਵ ਉਸ ਅਨੁਸਾਰ ਜੀਵਨ 'ਚ ਵਿਚਰੋ। ਹੇ ਜੀਵ-ਇਸਤਰੀਓ! ਇਉਂ ਕਰੋਗੀਆਂ ਤਾਂ ਹੀ ਤੁਸੀਂ ਆਤਮਿਕ ਮੌਤ ਰੂਪੀ ਜਮ ਦੇ ਬੂਹੇ 'ਤੇ ਖਲੋਣ ਤੋਂ ਬੱਚ ਸਕੋਗੀਆਂ।

ਗੁਰਮਤਿ ਵਿਚ ਜੋਗੀਆਂ ਤੇ ਤਪੱਸਵੀਆਂ ਵਾਲਾ ਸਰੀਰਿਕ ਤਪ ਕਰਨ ਦਾ ਰਾਹ ਰੱਦ ਕਰਦਿਆਂ ਸਰੀਰ ਨੂੰ ਗਰੀਬ ਲੋਕਾਂ, ਦੁਖੀਆਂ ਤੇ ਬਿਮਾਰਾਂ ਦੀ ਸੇਵਾ 'ਚ ਲਗਵਾਉਣ ਵਾਸਤੇ ਪ੍ਰੇਰਿਤ ਕੀਤਾ ਗਿਆ ਹੈ। ਅੱਖਾਂ, ਕੰਨ, ਨੱਕ, ਹੱਥ, ਪੈਰ ਆਦਿ ਸਾਰੇ ਮਨੁੱਖੀ ਸਰੀਰ ਦੇ ਅੰਗ ਉਚੇਰੇ ਪ੍ਰਯੋਜਨਾਂ ਦੀ ਪੂਰਤੀ ਵਾਸਤੇ ਮਨੁੱਖੀ ਜੀਵ ਨੂੰ ਮਿਲੇ ਦੱਸੇ ਗਏ ਹਨ। ਤੀਸਰੇ ਪਾਤਸ਼ਾਹ ਦਾ ਫੁਰਮਾਨ ਹੈ:

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*

ਇਨਸਾਨੀ ਕਾਇਆ ਨੂੰ ਵਿਕਾਰੀ ਭਾਵਾਂ ਤੋਂ ਬਚਾ ਕੇ ਰੱਖਣ ਹਿਤ "ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ" ਜੇਹੇ ਗੁਰ-ਫੁਰਮਾਨ ਵੀ ਸਾਡੀ ਅਗਵਾਈ ਕਰਦੇ ਹਨ। ਪਰ ਅੱਜ ਸਾਡੀ ਨੌਜਵਾਨ ਪੀੜ੍ਹੀ ਇਸ ਸੁੰਦਰ ਸਰੀਰ ਨੂੰ ਤਰ੍ਹਾਂ ਤਰ੍ਹਾਂ ਦੇ ਨਸ਼ਿਆਂ ਦੇ ਵੱਸ ਪੈ ਕੇ ਖ਼ਤਮ ਕਰਨ ਦੇ ਕੁਰਾਹੇ ਪੈ ਚੁੱਕੀ ਹੈ। ਕਿਵੇਂ ਪਰਮਾਤਮਾ ਦੀ ਦਾਤ ਕੇਸਾਂ ਤੋਂ ਮੂੰਹ ਮੋੜਿਆ ਜਾ ਰਿਹਾ ਹੈ! ਸਿੱਖ ਕਹਾਉਣ ਵਾਲੇ ਮਾਂ-ਬਾਪ ਪਤਾ ਨਹੀਂ ਕਿਉਂ ਖੁਦ ਹੀ ਆਪਣੇ ਬੱਚਿਆਂ ਦੇ ਸੁੰਦਰ ਕੇਸ ਕਤਲ ਕਰਾਉਣ ਦੇ ਗਲਤ ਰਾਹ ਪਏ ਹੋਏ ਹਨ! ਸਿੱਖ ਘਰਾਣਿਆਂ ਦੇ ਨੌਜਵਾਨ ਚਿਹਰੇ ਦੀ ਖ਼ੂਬਸੂਰਤੀ ਦੀ ਜ਼ਾਮਨ ਦਾੜ੍ਹੀ ਨੂੰ ਨਾਈਆਂ ਦੀਆਂ ਕੈਂਚੀਆਂ ਦੇ ਵੱਸ ਪੈ ਕੇ ਕੱਟ-ਕੁਤਰ ਰਹੇ ਹਨ। ਸਾਨੂੰ ਇਸ ਸਬੰਧੀ ਜਾਗਰੂਕ ਹੋਣ ਲਈ ਗੁਰਬਾਣੀ ਦੇ ਅਣਮੋਲ ਵਿਰਸੇ ਨੂੰ ਡੂੰਘੀ ਤਰ੍ਹਾਂ ਪੜ੍ਹਨਾ, ਵਾਚਣਾ ਤੇ ਖੋਜਣਾ ਚਾਹੀਦਾ ਹੈ। ■

ਸੰਪਾਦਕੀ

# ਆਓ! ਬਨਸਪਤੀ ਦੀ ਸੰਭਾਲ ਵਾਸਤੇ ਕ੍ਰਿਆਸ਼ੀਲ ਹੋਈਏ!

ਸਾਰੀ ਸ੍ਰਿਸ਼ਟੀ-ਰਚਨਾ ਉਸ ਪਰਮਾਤਮਾ ਦੁਆਰਾ ਸਿਰਜੀ ਗਈ ਹੋਣ ਕਰਕੇ ਨਾ ਅੱਡ ਕੀਤੀ ਜਾਣ ਯੋਗ ਇਕ ਇਕਾਈ ਹੈ। ਪੌਣ, ਪਾਣੀ, ਅੱਗ, ਮਿੱਟੀ ਅਤੇ ਅਕਾਸ਼ ਆਦਿ ਸ੍ਰਿਸ਼ਟੀ-ਰਚਨਾ ਅਤੇ ਵਿਨਾਸ਼ ਦਾ ਇਕ ਕੁਦਰਤੀ ਚੱਕਰ ਚਲਾ ਰਹੇ ਹਨ। ਸ੍ਰਿਸ਼ਟੀ-ਰਚਨਾ ਵਿਚ ਬਨਸਪਤੀ ਅਤਿਅੰਤ ਮਹੱਤਵਪੂਰਨ ਹੈ। ਰਚਨਾਕਾਰ ਪਰਮਾਤਮਾ ਨੇ ਬਨਸਪਤੀ ਨੂੰ ਵਿਸਮਾਦੀ ਵੰਨ-ਸੁਵੰਨਤਾ 'ਚ ਰਚਿਆ ਹੈ। ਬਨਸਪਤੀ ਵਿੱਚੋਂ ਨਜ਼ਰ ਆਉਣ ਵਾਲੀ ਹਰਿਆਵਲ ਜੀਵ-ਜਗਤ ਨੂੰ ਅਤੇ ਵਿਸ਼ੇਸ਼ ਕਰਕੇ ਮਨੁੱਖ ਮਾਤਰ ਨੂੰ ਸੁਖਦਾਇਕ ਅਨੁਭਵ ਪ੍ਰਦਾਨ ਕਰਦੀ ਹੈ। ਇਹਦੇ 'ਚੋਂ ਪ੍ਰਗਟ ਹੁੰਦੇ ਬਹੁਭਾਂਤੀ ਰੰਗਾਂ ਦੇ ਫੁੱਲ ਆਪਣੀਆਂ ਸੂਰਤਾਂ ਤੇ ਮਹਿਕ ਨਾਲ ਮਨੁੱਖ ਨੂੰ ਵਿਸਮਾਦ ਬਖ਼ਸ਼ਦੇ ਹਨ। ਇਸ ਨਾਲੋਂ ਵੀ ਵਧ ਕੇ ਵਿਗਿਆਨਕ ਨਜ਼ਰ ਤੋਂ ਵੇਖੀਏ ਤਾਂ ਬਨਸਪਤੀ ਬਿਨਾਂ ਇਨਸਾਨ ਦੀ ਜਾਤ ਦਾ ਇਸ ਧਰਤੀ 'ਤੇ ਜੀਵਨ ਕਾਇਮ ਰਹਿਣਾ ਨਾਮੁਮਕਿਨ ਹੈ। ਹਰ ਯੁੱਗ ਦੇ ਸੁੱਘੜ ਮਹਾਂਪੁਰਖ ਮਨੁੱਖ ਮਾਤਰ ਨੂੰ ਇਸ ਸੱਚ ਦੇ ਸਾਹਵੇਂ ਬਨਸਪਤੀ ਦੇ ਵਿਕਾਸ-ਵਿਗਾਸ 'ਚ ਅੜਚਨ ਨਾ ਬਣਨ ਵਾਸਤੇ ਚੰਗੀ ਨਰੋਈ ਸੇਧ ਪ੍ਰਦਾਨ ਕਰਦੇ ਆ ਰਹੇ ਹਨ। 'ਪੀਊ ਦਾਦੇ' ਦੇ ਅਮੁੱਲ ਖ਼ਜ਼ਾਨੇ ਸਰਬਸਾਂਝੀ ਗੁਰਬਾਣੀ ਅੰਦਰ ਕਈ ਵੱਖ-ਵੱਖ ਪ੍ਰਸੰਗਾਂ ਵਿਚ ਮਨੁੱਖ ਮਾਤਰ ਨੂੰ ਬਨਸਪਤੀ ਦੀ ਵਧੀਆ ਸਾਂਭ-ਸੰਭਾਲ ਤੇ ਸਦਵਰਤੋਂ ਸਬੰਧੀ ਸੁਚੇਤਨਾ ਬਖ਼ਸ਼ੀ ਗਈ ਹੈ। ਉਸ ਯੁੱਗ ਅੰਦਰ ਜਦੋਂ ਕਿ ਹਾਲੇ ਬਨਸਪਤੀ ਨੂੰ ਅੱਜ ਦੀ ਮੌਜੂਦਾ ਹਾਲਤ ਜਿਹੀ ਸੰਕਟਮਈ-ਸਥਿਤੀ ਦਾ ਸਾਹਮਣਾ ਨਹੀਂ ਸੀ ਉਸ ਸਮੇਂ ਵੀ ਗੁਰੂ ਸਾਹਿਬਾਨ ਸਿੱਖ ਸੰਗਤਾਂ ਅਤੇ ਲੋਕਾਈ ਨੂੰ ਬਨਸਪਤੀ ਉਪਜਾਉਣ ਤੇ ਇਹਦੀ ਸੰਭਾਲ ਦੇ ਸਬੰਧ 'ਚ ਖਾਸ ਸੇਧਾਂ ਬਖ਼ਸ਼ਦੇ ਰਹੇ ਹਨ। ਸਾਡੇ ਗੁਰੂ ਸਾਹਿਬਾਨ ਦੀ ਪਵਿੱਤਰ ਯਾਦ 'ਚ ਉਸਾਰੇ ਗੁਰਦੁਆਰਾ ਸਾਹਿਬਾਨ ਰੁੱਖਾਂ ਦੇ ਨਾਂ ਨਾਲ ਸੁਭਾਇਮਾਨ ਵੇਖਣ, ਪੜ੍ਹਨ, ਸੁਣਨ 'ਚ ਆਉਂਦੇ ਹਨ, ਜਿਵੇਂ ਗੁਰਦੁਆਰਾ ਜੰਡ ਸਾਹਿਬ, ਗੁਰਦੁਆਰਾ ਪਿੱਪਲੀ ਸਾਹਿਬ, ਗੁਰਦੁਆਰਾ ਤੂਤ ਸਾਹਿਬ, ਗੁਰਦੁਆਰਾ ਟਾਹਲੀਆਣਾ ਸਾਹਿਬ, ਗੁਰਦੁਆਰਾ ਵਣ ਸਾਹਿਬ, ਗੁਰਦੁਆਰਾ ਬੇਰ ਸਾਹਿਬ ਆਦਿ। ਇਹ ਸਾਰੇ ਸਾਨੂੰ ਗੁਰੂ-ਘਰ ਅਤੇ ਰੁੱਖਾਂ ਦੀ ਡੂੰਘੀ ਸਾਂਝ ਮਹਿਸੂਸ ਕਰਵਾਉਂਦੇ ਜਾਪਦੇ ਹਨ। ਇਹ ਚੇਤੇ ਰੱਖੀਏ ਕਿ ਸਿੱਖ ਮਤ ਵਿਚ ਰੁੱਖਾਂ ਦੀ ਪੂਜਾ-ਅਰਚਨਾ ਦਾ ਕੋਈ ਵਿਧਾਨ ਨਹੀਂ ਹੈ ਐਪਰ ਇਸ ਵਿਚ ਇਨ੍ਹਾਂ ਦੀ ਤਨੋ-ਮਨੋ ਪਾਲਣਾ ਕਰਨ ਵਾਸਤੇ ਸੇਧ ਜ਼ਰੂਰ ਵਿਦਮਾਨ ਹੈ ਜੋ ਕਿ ਰੁੱਖਾਂ ਪ੍ਰਤੀ ਭਾਵੁਕ ਪਿਆਰ-ਭਾਵ ਦੇ ਨਾਲ-ਨਾਲ ਵਿਹਾਰਕ ਨਜ਼ਰ ਨੂੰ ਪ੍ਰਗਟਾਉਂਦਾ ਹੈ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਬਨਸਪਤੀ-ਪਿਆਰ ਉਮਡ ਕੇ ਜ਼ਾਹਰ ਹੁੰਦਾ ਦਿੱਸਦਾ ਹੈ। ਇਸ ਸਬੰਧ ਵਿਚ ਉਨ੍ਹਾਂ ਦੇ ਬਾਲਪਨ ਵਿੱਚੋਂ ਇਕ ਘਟਨਾ ਖਾਸ ਕਰਕੇ ਵਰਣਨ ਕੀਤੀ ਗਈ ਹੈ। ਮਿਲਦੇ ਵੇਰਵਿਆਂ ਮੁਤਾਬਕ ਜਦੋਂ ਆਪ ਜੀ ਫੁੱਲਾਂ

ਲੱਦੀ ਕਿਆਰੀ 'ਚੋਂ ਲੰਘ ਰਹੇ ਸਨ ਤਾਂ ਆਪ ਜੀ ਦੇ ਚੋਲੇ ਨਾਲ ਅੜ ਕੇ ਇਕ ਫੁੱਲ ਦੀਆਂ ਪੰਖੜੀਆਂ ਟਹਿਣੀ ਤੋਂ ਜੁਦਾ ਹੋ ਕੇ ਜ਼ਮੀਨ 'ਤੇ ਡਿੱਗ ਪਈਆਂ। ਬਾਲ (ਗੁਰੂ) ਹਰਿਰਾਇ ਜੀ ਦੇ ਨੇਤਰਾਂ 'ਚੋਂ ਹੰਝੂ ਆ ਗਏ। ਇਸ ਮੌਕੇ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਹਿਜ ਸੁਭਾਵਿਕ ਹੀ ਕਥਨ ਕਰ ਦਿੱਤਾ ਕਿ 'ਪੁੱਤਰ ਜੀ! ਜਦੋਂ ਚੋਲਾ ਵੱਡਾ ਪਹਿਨਿਆ ਹੋਵੇ ਤਾਂ ਸੰਭਾਲ ਕੇ ਚੱਲੀਦੈ।' ਆਗਿਆਕਾਰਤਾ ਦੀ ਮੂਰਤ (ਗੁਰੂ) ਹਰਿਰਾਇ ਜੀ ਨੇ ਗੁਰੂ-ਪਿਤਾ ਵੱਲੋਂ ਕੀਤਾ ਇਹ ਕਥਨ ਗੁਰੂ-ਹੁਕਮ ਸਦਾ ਯਾਦ ਰੱਖਿਆ। ਜਦੋਂ ਆਪ ਜੀ ਗੁਰਗੱਦੀ 'ਤੇ ਸੁਭਾਇਮਾਨ ਹੋਏ ਤਾਂ ਆਪ ਜੀ ਨੇ ਇਕ ਬਗੀਚੀ ਖਾਸ ਤੌਰ 'ਤੇ ਉਚੇਚੀ ਬਣਵਾਈ ਜਿਸ ਵਿਚ ਜੰਗਲੀ ਜੀਵਾਂ ਨੂੰ ਸੁਰੱਖਿਆ ਪ੍ਰਦਾਨ ਕੀਤੀ। ਗੁਰੂ ਜੀ ਨੇ ਬਿਮਾਰਾਂ ਦੇ ਇਲਾਜ ਵਾਸਤੇ ਜੋ ਦਵਾਖਾਨਾ ਖੋਲ੍ਹਿਆ ਤੇ ਚਲਾਇਆ ਉਸ ਵਿਚ ਜੰਗਲੀ ਜੜ੍ਹੀ-ਬੂਟੀਆਂ ਤੋਂ ਤਿਆਰ ਕੀਤੀਆਂ ਦੁਰਲੱਭ ਦਵਾਈਆਂ ਮੌਜੂਦ ਸਨ। ਇਹ ਵੀ ਯਾਦ ਰੱਖਣਯੋਗ ਗੱਲ ਹੈ ਕਿ ਇਸੇ ਦਵਾਖਾਨੇ ਤੋਂ ਨਿਰਵੈਰਤਾ ਦੀ ਮੂਰਤ ਗੁਰੂ ਜੀ ਦੁਆਰਾ ਬਖ਼ਸ਼ੀ ਦਵਾ ਪੀ ਕੇ ਬਾਦਸ਼ਾਹ ਸ਼ਾਹ ਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਰਾਜ਼ੀ ਹੋਇਆ। ਅੱਜ ਜਦੋਂ ਅਸੀਂ ਰਸਾਇਣਾਂ 'ਤੇ ਹੀ ਟੇਕ ਰੱਖ ਰਹੇ ਹਾਂ ਤਾਂ ਸਾਨੂੰ ਜੜ੍ਹੀ-ਬੂਟੀਆਂ ਦੁਆਰਾ ਕਾਰਗਰ ਤੇ ਵਧੀਆ ਇਲਾਜ ਹੋ ਸਕਣ ਦੀ ਸੱਚਾਈ ਨੂੰ ਫਿਰ ਮੁੜ ਕੇ ਪਰਖਣ ਵੱਲ ਟੁਰਨ ਦੀ ਲੋੜ ਹੈ।

ਪਿਛਲੇ ਦਹਾਕਿਆਂ 'ਚ ਸਾਡੇ ਦੇਸ਼ 'ਚ ਜੰਗਲਾਂ ਦੀ ਕਟਾਵੱਢੀ ਦਾ ਕੰਮ ਬੇਲੋੜੀ ਚਾਲੇ ਚਲਾਇਆ ਗਿਆ ਜਿਸ ਨਾਲ ਵਾਤਾਵਰਣ ਵਿਚ ਕੁਦਰਤੀ ਸਮਤੋਲ ਡੋਲ ਚੁੱਕਾ ਹੈ। ਇਹਨੂੰ ਮੁੜ ਕੇ ਸਮਤੋਲ 'ਚ ਕਰਨ ਵਾਸਤੇ ਸਾਰੇ ਹੋ ਸਕਦੇ ਯਤਨ ਕਰਨੇ ਚਾਹੀਦੇ ਹਨ। ਇਸ ਸਬੰਧ ਵਿਚ ਧਰਮ ਪ੍ਰਚਾਰ-ਪ੍ਰਸਾਰ 'ਚ ਲੱਗੀਆਂ ਸੰਸਥਾਵਾਂ ਤੇ ਸੰਗਠਨਾਂ ਨੂੰ ਤੇ ਉਨ੍ਹਾਂ ਦੇ ਕਾਰਕੁੰਨਾਂ ਨੂੰ ਖਾਸ ਯਤਨ ਕਰਨ 'ਚ ਆਪਣੇ ਜ਼ਿੰਮੇ ਲੱਗਦਾ ਫ਼ਰਜ਼ ਨਿਭਾਉਣ ਤੋਂ ਨਹੀਂ ਉੱਕਣਾ ਚਾਹੀਦਾ। ਸਮੂਹ ਲੋਕਾਈ ਵਾਸਤੇ ਸਦਾ ਕ੍ਰਿਆਸ਼ੀਲ ਰਹਿਣ ਵਾਲੇ ਸਿੱਖ ਗੁਰਦੁਆਰਾ ਸਾਹਿਬਾਨ 'ਚ ਬਨਸਪਤੀ ਸੰਭਾਲ ਵਾਸਤੇ ਉਚੇਚੀਆਂ ਯੋਜਨਾਵਾਂ ਸ਼ੁਰੂ ਹੋ ਸਕਣ ਤਾਂ ਇਹ ਵਕਤ ਅਨੁਕੂਲ ਚੰਗਾ ਕਦਮ ਹੋਵੇਗਾ। ਸਾਨੂੰ ਇਹ ਮੰਨਣਾ ਪਵੇਗਾ ਕਿ ਬੀਤੇ ਵਕਤ 'ਚ ਸੁਚੇਤ ਅਚੇਤ ਤੌਰ 'ਤੇ ਗੁਰਦੁਆਰਾ ਸਾਹਿਬਾਨ 'ਚ ਪਹਿਲਾਂ ਤੋਂ ਮੌਜੂਦ ਬਨਸਪਤੀ ਨੂੰ ਗੁਰੂ-ਘਰ ਦੀਆਂ ਇਮਾਰਤਾਂ ਤੇ ਅਹਾਤਿਆਂ ਨੂੰ ਖ਼ੂਬਸੂਰਤ ਬਣਾਉਣ ਦੇ ਨਾਂ 'ਤੇ ਮਿਟਾਉਣ ਦੀਆਂ ਭੁੱਲਾਂ ਹੋਈਆਂ ਹਨ ਜਿਨ੍ਹਾਂ ਨੂੰ ਸੁਧਾਰਨ ਦਾ ਇਹ ਵੇਲਾ ਹੈ। ਇਸ ਸਬੰਧ ਵਿਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਵਿਹੜੇ 'ਚ ਪਿਛਲੇ ਕੁਝ ਸਮੇਂ ਤੋਂ ਇਕ ਭਰਵਾਂ ਉੱਦਮ-ਉਪਰਾਲਾ ਸ਼ੁਰੂ ਹੋ ਚੁਕਿਆ ਹੈ। ਪਰਿਕਰਮਾ ਦੇ ਬਰਾਂਡਿਆਂ ਦੀਆਂ ਛੱਤਾਂ 'ਤੇ ਵੱਡੇ-ਵੱਡੇ ਗਮਲਿਆਂ 'ਚ ਵੱਡੇ ਆਕਾਰ ਦੇ ਬੂਟੇ ਸੋਭ ਰਹੇ ਹਨ। ਦੇਸ਼-ਵਿਦੇਸ਼ ਵਿਚ ਸੁਭਾਇਮਾਨ ਗੁਰੂ-ਘਰਾਂ ਦੇ ਪ੍ਰਬੰਧਕਾਂ ਵਾਸਤੇ ਇਸ ਉਦਾਹਰਨ ਦੇ ਮਗਰ ਚੱਲਣਾ ਯੋਗ ਹੋਵੇਗਾ! ਇਹਦੇ ਨਾਲ-ਨਾਲ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਚ ਜੋ ਰੁੱਖ ਅਜੇ ਹੋਂਦ ਵਿਚ ਹਨ ਉਨ੍ਹਾਂ ਦੀ ਸੇਵਾ-ਸੰਭਾਲ ਵਾਸਤੇ ਹਰ ਸੰਭਵ ਉਪਰਾਲਾ ਜ਼ਰੂਰੀ ਹੈ। ਇਸ ਵਾਸਤੇ ਪ੍ਰੇਰਨਾ-ਸ੍ਰੋਤ ਦੇ ਰੂਪ 'ਚ

ਸਾਡੇ ਕੋਲ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ 'ਚ ਬੇਰ ਬਾਬਾ ਬੁੱਢਾ ਸਾਹਿਬ, ਦੁੱਖ ਭੰਜਨੀ ਬੇਰ ਅਤੇ ਇਲਾਇਚੀ ਬੇਰ ਆਦਿ ਦੀਆਂ ਵਧੀਆ ਮਿਸਾਲਾਂ ਹਨ ਅਤੇ ਕਿਸੇ ਚੰਗੀ ਮਿਸਾਲ ਨੂੰ ਸਾਹਮਣੇ ਰੱਖਣਾ ਸਦਾ ਹੀ ਲਾਹੇਵੰਦ ਹੁੰਦਾ ਹੈ।

ਵੇਲਾਂ, ਨਿੱਕੇ, ਦਰਮਿਆਨੇ ਅਤੇ ਵੱਡੇ ਆਕਾਰ ਦੇ ਵੰਨ-ਸੁਵੰਨੇ ਫੁੱਲ, ਕਲੀਆਂ ਅਤੇ ਸੋਹਣੀਆਂ-ਸੋਹਣੀਆਂ ਪੱਤੀਆਂ ਦਰਸਾਉਣ ਵਾਲੇ ਬੂਟੇ ਅਤੇ ਫਲ ਤੇ ਛਾਂਦਾਰ ਰੁੱਖ, ਘਾਹ ਦੇ ਰੂਪ ਵਿਚ ਫੈਲੀ ਜ਼ਮੀਨ 'ਤੇ ਕੁਦਰਤੀ ਵਿਛਾਈ ਆਦਿ ਸਾਰੇ ਆਪਣੀ-ਆਪਣੀ ਥਾਂ ਲਾਹੇਵੰਦ ਹਨ। ਉਨ੍ਹਾਂ ਸਭਨਾਂ ਨੂੰ ਕਾਇਮ ਰੱਖਣਾ ਇਨਸਾਨੀਅਤ ਦੇ ਵੱਡੇ ਭਲੇ ਹਿਤ ਹੈ। ਆਓ! ਰੁੱਖਾਂ-ਬੂਟਿਆਂ ਨੂੰ ਪਿਆਰ ਕਰੀਏ। ਇਨ੍ਹਾਂ ਨੂੰ ਉਪਜਾਉਣ 'ਚ ਮਦਦਗਾਰ ਹੋਈਏ, ਇਨ੍ਹਾਂ ਦੀ ਵਧੀਆ ਪਾਲਣਾ ਕਰੀਏ। ਇਸ ਵਿਚ ਮਨੁੱਖਤਾ ਦੀ ਮੁੱਢ-ਕਦੀਮੀ ਸਾਂਝ ਹੈ ਜਿਸ ਨੂੰ ਪਛਾਣਨਾ ਅੱਜ ਦੀ ਮੁੱਖ ਲੋੜ ਹੈ। ੧੭ਵੀਂ ਸਦੀ ਦੇ ਵਿਚਾਰਵਾਨ ਥਾਮਸ ਫੂਲਰ ਨੇ ਆਖਿਆ ਕਿ "ਉਹ ਜਿਹੜਾ ਕਿ ਬੂਟਿਆਂ ਨੂੰ ਪਿਆਰ ਕਰਦਾ ਹੈ, ਆਪਣੇ ਆਪ ਦੇ ਇਲਾਵਾ ਦੂਜਿਆਂ ਨੂੰ ਪਿਆਰ ਕਰਦਾ ਹੈ।" ਜਾਇਸ ਕਿਲਮਰ ਦਾ ਕਥਨ ਹੈ, "ਮੇਰੀ ਅਜਿਹੀ ਸੋਚਣੀ ਹੈ ਕਿ ਮੈਂ ਕਦੇ ਵੀ ਇੰਨੀ ਪਿਆਰੀ ਕਵਿਤਾ ਨਹੀਂ ਵੇਖ ਸਕਣੀ ਜਿੰਨਾ ਪਿਆਰਾ ਕਿ ਇਕ ਰੁੱਖ ਹੁੰਦਾ ਹੈ।" ਕਵੀ ਜਾਰਜ ਪੋਪ ਮੋਰਿਸ ਸੰਬੋਧਨ ਕਰਦੇ ਹਨ ਲੱਕੜ ਕੱਟਣ ਵਾਲੇ ਨੂੰ ਕਿ "ਐ ਲੱਕੜਹਾਰਿਆ! ਉਸ ਰੁੱਖ ਨੂੰ ਨਾ ਕੱਟ, ਉਸ ਨੇ ਮੈਨੂੰ ਪਾਲਿਆ ਤੇ ਸੰਭਾਲਿਆ ਏ, ਮੈਂ ਤਾਂ ਇਹਦੀ ਰਖਵਾਲੀ ਕਰਨੀ ਹੀ ਹੈ!" ਅਜਿਹੇ ਹੀ ਮਤੇ ਨੂੰ ਰੁੱਖਾਂ ਨਾਲ ਪਿਆਰ ਕਰਨ ਵਾਲੇ ਸਚਿਆਰਿਆਂ ਨੇ ਵੇਲੇ-ਵੇਲੇ ਅਮਲ ਜਾਂ ਵਿਹਾਰ 'ਚ ਸਾਕਾਰ ਕਰ ਕੇ ਵੀ ਵਿਖਾਇਐ ਭਾਵੇਂ ਉਨ੍ਹਾਂ ਨੂੰ ਇਹਦੇ ਲਈ ਆਪਣੀਆਂ ਜਾਨਾਂ ਤਕ ਵੀ ਕੁਰਬਾਨ ਕਰਨੀਆਂ ਪਈਆਂ। ਚਿਪਕੋ ਲਹਿਰ 'ਚ ਰੁੱਖ-ਪ੍ਰੇਮੀ ਰੁੱਖਾਂ ਨਾਲ ਚਿਪਕ ਜਾਂ ਚਿੰਬੜ ਗਏ ਕਿ ਤੁਸੀਂ ਸਾਨੂੰ ਵੱਢ ਕੇ ਉਸ ਤੋਂ ਮਗਰੋਂ ਹੀ ਰੁੱਖ ਨੂੰ ਵੱਢ ਸਕੋਗੇ। ਕਵੀ ਸ੍ਰੀ ਰਵਿੰਦਰ ਨਾਥ ਟੈਗੋਰ ਨੇ ਆਖਿਆ ਹੈ ਕਿ "ਰੁੱਖ ਨੂੰ ਜ਼ਮੀਨ ਤੋਂ ਵੱਖ ਕਰਨਾ ਉਹਦੀ ਅਜ਼ਾਦੀ ਨਹੀਂ ਸਗੋਂ ਮੌਤ ਹੈ।" ਪੰਜਾਬੀ ਕਵੀ ਸ੍ਰੀ ਸ਼ਿਵ ਕੁਮਾਰ ਬਟਾਲਵੀ ਦੇ ਇਹ ਪਿਆਰੇ ਬੋਲ ਸਾਨੂੰ ਰੁੱਖਾਂ ਨਾਲ ਪਿਆਰ ਕਰਨ ਦਾ ਸੁਨੇਹਾ ਦੇ ਰਹੇ ਹਨ:

ਕੁਝ ਰੁੱਖ ਮੈਨੂੰ ਪੁੱਤ ਲੱਗਦੇ ਨੇ, ਕੁਝ ਰੁੱਖ ਲੱਗਦੇ ਮਾਂਵਾਂ।<br>
ਕੁਝ ਰੁੱਖ ਨੂੰਹਾਂ-ਧੀਆਂ ਲੱਗਦੇ, ਕੁਝ ਰੁੱਖ ਵਾਂਗ ਭਰਾਵਾਂ।<br>
ਕੁਝ ਰੁੱਖ ਮੇਰੇ ਬਾਬੇ ਵਾਂਙਣ, ਪੱਤਰ ਟਾਵਾਂ ਟਾਵਾਂ।<br>
ਕੁਝ ਰੁੱਖ ਮੇਰੀ ਦਾਦੀ ਵਰਗੇ, ਚੂਰੀ ਪਾਵਣ ਕਾਂਵਾਂ।<br>
ਰੁੱਖ ਤਾਂ ਮੇਰੀ ਮਾਂ ਵਰਗੇ ਨੇ, ਜੀਉਣ ਰੁੱਖਾਂ ਦੀਆਂ ਛਾਂਵਾਂ।

ਗੁਰ-ਫੁਰਮਾਨ 'ਸਗਲ ਬਨਰਾਇ ਫੂਲੰਤ ਜੋਤੀ' 'ਚ ਬਨਸਪਤੀ ਦੇ ਨਾਲ ਮੁੱਢ-ਕਦੀਮੀ ਮਨੁੱਖੀ ਪਿਆਰ ਦਾ ਭਾਵ ਮੌਜੂਦ ਹੈ। ਆਓ! ਸਾਰੀ ਬਨਸਪਤੀ ਨਾਲ ਆਪਣੇ ਵੱਲੋਂ ਵਿਸਾਰ ਦਿੱਤਾ ਗਿਆ ਪਿਆਰ-ਸੰਬੰਧ ਮੁੜ ਤੋਂ ਜੋੜੀਏ ਅਤੇ ਬਨਸਪਤੀ ਦੀ ਸਾਂਭ-ਸੰਭਾਲ ਪ੍ਰਤੀ ਗੁਰੂ ਸਾਹਿਬਾਨ ਦੀ ਨਿਰਮਲ ਸਿੱਖਿਆ ਨੂੰ ਆਪਣੇ ਮਨ-ਮਸਤਕ 'ਚ ਵਸਾ ਕੇ ਆਪਣਾ ਅਤੇ ਸਾਰੀ ਮਨੁੱਖਤਾ ਦਾ ਭਲਾ ਯਕੀਨੀ ਬਣਾਈਏ। ■

# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਉਪਮਾ

*-ਸ੍ਰੀ ਰਵਿੰਦਰ ਨਾਥ ਟੈਗੋਰ*

ਸੱਜਰੀ ਸਵੇਰ ਯਮਨਾਂ ਦੇ ਕੰਢੇ ਖੜ੍ਹੇ ਗੁਰੂ ਗੋਬਿੰਦ ਸਿੰਘ ਨੇ ਕਿਹਾ,
ਆਪਣੇ ਘਰਾਂ ਨੂੰ ਪਰਤ ਜਾਵੋ ਦੋਸਤੋ।
ਰਾਮਦਾਸ, ਲਹਰੀ, ਸਾਹੂ ਤੁਸੀਂ ਵੀ ਪਰਤ ਜਾਵੋ।
ਨਾ ਭਰਮਾਓ ਮੈਨੂੰ ਜੀਵਨ ਦੀ ਵੇਗਮਈ ਨਦੀ ਵਿਚ ਫੇਰ ਕੁੱਦਣ ਲਈ।
ਮੈਨੂੰ ਅਜੇ ਕੁਝ ਕੁ ਸਮੇਂ ਲਈ ਮਨੁੱਖੀ ਊਹਾ-ਪੋਹ ਤੋਂ ਦੂਰ ਹੀ ਰਹਿਣ ਦਿਓ।
ਸ਼ਾਂਤ ਅਤੇ ਇਕਾਂਤ ਵਾਤਾਵਰਣ ਵਿਚ ਆਪਣੇ ਗੁਪਤ ਮਿਸ਼ਨ ਦੀ ਪ੍ਰਾਪਤੀ ਲਈ
ਦੁਨੀਆ ਤੋਂ ਹਾਲੇ ਮੈਂ ਮੂੰਹ ਮੋੜ ਲਿਆ ਹੈ।
ਦੁਨੀਆ ਦੇ ਜੀਵਾਂ ਦੀ ਦਰਦ ਭਰੀ ਕੁਰਲਾਹਟ ਮੈਨੂੰ ਵਿਚਲਤ ਕਰਦੀ ਹੈ
ਇਸ ਲਈ ਮੈਨੂੰ ਕੁਝ ਸਮਾਂ ਇਕਲਾਪੇ ਵਿਚ ਵਿਚਰਣ ਲਈ ਦੇਵੋ।
ਤੁਸੀਂ ਸਭ ਆਪਣੇ ਘਰਾਂ ਨੂੰ ਪਰਤ ਜਾਵੋ।
ਜ਼ੁਲਮੋਂ-ਤਸ਼ੱਦਦ ਦੀ ਗਾਥਾ
ਰਾਤਾਂ ਦੇ ਸੰਨਾਟੇ ਵਿਚ ਵੰਗਾਰਦੀ ਹੈ
ਮੇਰੀ ਆਤਮਾ ਅਤੇ ਸਰੀਰ ਵਿਚ ਅੰਗਾਰੇ ਭਖਣ ਲੱਗਦੇ ਹਨ।
ਲਹੂ ਉਬਲਣ ਲੱਗਦਾ ਹੈ।
ਮਿਆਨ ਵਿਚ ਸੁੱਤੀ ਤੇਗ ਵੰਗਾਰਦੀ ਹੈ।
ਮੈਂ ਆਪੇ ਤੋਂ ਬਾਹਰ ਹੋ ਜਾਂਦਾ ਹਾਂ।
ਇਸ ਲਈ ਹੀ ਕੁਝ ਸਮਾਂ ਮੈਨੂੰ ਇਕਾਂਤਮਈ ਰਹਿਣ ਦਿਓ।
ਪਰ ਇਹ ਇਕਾਂਤ ਤਿਆਗਣਾ ਵੀ
ਕਿੰਨਾ ਸੁਖਦਾਈ ਹੋਵੇਗਾ
ਹੱਥ ਵਿਚ ਮਿਆਨ ਲੈ ਕੇ ਸੂਰਮਿਆਂ ਵਾਂਗ
ਲੋਕਾਂ ਦੇ ਵਿਚਕਾਰ ਡਟ ਕੇ ਖੜ੍ਹੇ ਹੋਣਾ-
ਜ਼ੁਲਮ 'ਤੇ ਉੱਸਰੀ ਸਲਤਨਤ ਨੂੰ ਤਬਾਹ ਕਰਕੇ
ਉੱਥੇ ਨਵੀਂ ਉਸਾਰੀ ਕਰਨੀ ਕਿੰਨੀ ਸੁਖਦਾਈ ਹੋਵੇਗੀ
---
ਖ਼ੈਰ ਹੁਣ ਔਂਨੀ ਤਕਦੀਰ ਵੀ
ਮੇਰੇ ਇਰਾਦੇ ਢਾਹ ਨਹੀਂ ਸਕਦੀ
ਮਜ਼ਬੂਤੀ ਨਾਲ ਫੜੀ ਲਗਾਮ ਸਦਕੇ

ਮੈਂ ਰਸਤੇ ਦੀਆਂ ਸਾਰੀਆਂ
ਔਕੜਾਂ ਅਤੇ ਰੁਕਾਵਟਾਂ
'ਤੇ ਜਿੱਤ ਹਾਸਲ ਕਰਾਂਗਾ
ਅਤੇ ਤਕਦੀਰ ਨੂੰ ਵੀ
ਮਜ਼ਬੂਤ ਹੋ ਕੇ
ਮੇਰੇ ਨਾਲ ਟੁਰਨਾ ਪਵੇਗਾ।
ਜੋ ਸਾਹਮਣੇ ਆਵੇਗਾ
ਢਹਿ ਢੇਰੀ ਹੋ ਜਾਵੇਗਾ
ਮੌਤ ਦੀਆਂ ਅਥਾਹ
ਘੁੰਮਣਘੇਰੀਆਂ 'ਚੋਂ ਨਿਕਲ ਕੇ
ਮੈਂ ਜ਼ਿੰਦਗੀ ਦੇ ਕੰਢੇ ਪਰਤਦਾ ਹਾਂ
ਦੂਰ ਅਸਮਾਨ 'ਤੇ ਧਰੂ ਤਾਰਾ
ਚਮਕਦਾ ਹੈ ਜਿਹੜਾ ਘੁੱਪ ਹਨ੍ਹੇਰੀ ਰਾਤ
ਵਿਚ ਵੀ ਰਾਹ ਦਰਸਾਉਂਦਾ
ਕਿਧਰੇ ਰਾਤ ਸਿਆਹ ਕਾਲੀ ਹੈ
ਕਿਧਰੇ ਸੂਰਜ ਤਪਦਾ ਹੋਇਆ
ਅੰਗਾਰਾ ਹੈ ਕਿਧਰੇ ਕਾਲੇ ਡਰਾਉਣੇ
ਬੱਦਲਾਂ ਨੇ ਅਸਮਾਨ ਦਾ
ਸੀਨਾ ਢੱਕ ਰੱਖਿਆ ਹੈ ਤੇ ਕਿਧਰੇ
ਸ਼ੂਕਾਂ ਮਾਰਦਾ ਤੂਫਾਨ ਵੰਗਾਰਦਾ ਹੈ।

---

ਇਸ ਇਕਲਾਪੇ ਨੂੰ ਤਿਆਗ ਕੇ
ਜੀਵਨ-ਯੁੱਧ ਵਿਚ ਉਤਰਨਾ
ਕਿਨ੍ਹਾਂ ਸੁਖਦਾਈ ਹੋਵੇਗਾ।
ਆਵੋ! ਸਭ ਆਵੋ!
ਘਰਾਂ ਦੇ ਬੂਹੇ ਹੁਣ ਤੁਹਾਨੂੰ
ਅੰਦਰ ਡੱਕ ਨਹੀਂ ਸਕਦੇ।
ਸਭ ਬੰਧਨ ਤੋੜ ਕੇ
ਉਹ ਮੇਰੀ ਅਵਾਜ਼ ਸੁਣ ਕੇ
ਜੀਵਨ ਸੰਗ੍ਰਾਮ ਵਿਚ ਕੁੱਦ ਪਏ ਨੇ।
ਜਿਵੇਂ ਪੰਜ ਦਰਿਆ ਸਮੁੰਦਰ ਵਿਚ
ਮਿਲਦੇ ਹਨ ਉੱਥੇ ਇਸੇ ਤਰ੍ਹਾਂ ਮੇਰੇ
ਚਾਹੁਣ ਵਾਲਿਆਂ ਦੇ ਦਿਲ
ਮੇਰੇ ਦਿਲ ਨਾਲ ਆ ਮਿਲੇ ਹਨ।
ਉਨ੍ਹਾਂ ਦਾ ਜੋਸ਼ ਹੜ੍ਹ ਵਾਂਗ
ਅੱਗੇ ਵਧ ਰਿਹਾ ਹੈ।
ਓਹ ਕਾਇਰ! ਹੁਣ ਤੂੰ ਕਿੱਥੇ ਲੁਕੇਂਗਾ?
ਮੇਰੀ ਓਜਮਈ ਵੰਗਾਰ ਨਾਲ
ਕਾਮੇਂ ਆਪਣਾ ਕੰਮ ਭੁੱਲ ਕੇ
ਅਤੇ ਰਾਤਾਂ ਨੂੰ ਗੂੜ੍ਹੀ ਨੀਂਦ ਤੋਂ
ਜਾਗ ਕੇ ਜ਼ੁਲਮ ਨਾਲ ਦੋ ਹੱਥ
ਕਰਨ ਲਈ ਅੱਗੇ ਆਉਣਗੇ।
ਜਿਵੇਂ-ਜਿਵੇਂ ਮੈਂ ਅਗਾਂਹ ਵਧਦਾ ਹਾਂ
ਤਿਵੇਂ-ਤਿਵੇਂ ਲੋਕਾਂ ਦਾ ਠਾਠਾਂ ਮਾਰਦਾ
ਦਰਿਆ ਮੇਰੇ ਪਿੱਛੇ ਆਉਂਦਾ।
ਆਪਣੀਆਂ ਜਾਨਾਂ ਉਨ੍ਹਾਂ ਨੇ।
ਤਲੀ 'ਤੇ ਰੱਖੀਆਂ ਹਨ।
ਬ੍ਰਾਹਮਣ ਜਿਹੜਾ ਜੱਟ ਤੋਂ
ਉਤਮ ਅਖਵਾਉਂਦਾ ਸੀ
ਉਹ ਵੀ ਆਪਣੀ ਅਖੌਤੀ ਮਹਿਮਾ
ਤਿਆਗ ਕੇ ਆਪਣੀ ਜਾਨ ਕੁਰਬਾਨ
ਕਰਨ ਲਈ ਮਹਾਂਯੁੱਧ ਵਿਚ
ਹੁਣ ਕੁੱਦ ਪਿਆ ਹੈ।
ਅਜੇ ਉਚਿਤ ਸਮਾਂ ਨਹੀਂ ਆਇਆ
ਘੁੱਪ ਹਨ੍ਹੇਰੀ ਰਾਤ ਅਜੇ ਮੈਂ
ਪੂਰਨਤਾ ਭੋਗਣੀ ਹੈ।
ਬਿਨਾਂ ਪਲਕ ਝਪਕਾਏ
ਚੜ੍ਹਦੇ ਸੂਰਜ ਦੀ ਲਾਲੀ ਵੇਖਣ ਲਈ
ਅਜੇ ਮੈਂ ਘੰਟਿਆਂ ਬੱਧੀ
ਇੰਤਜ਼ਾਰ ਕਰਨੀ ਹੈ।
ਇਸ ਬੀਆਬਾਨ ਜੰਗਲ
ਦੀ ਖ਼ਾਮੋਸ਼ੀ 'ਚ ਮੇਰੀ ਰਾਜਧਾਨੀ ਹੈ।
ਮੈਂ ਆਪਣੀ ਅਦੁੱਤੀ
ਸੁਪਨ ਲੀਲਾ 'ਚ ਮਸਤ

ਸਮਾਧੀ ਵਿਚ ਲੀਨ ਹਾਂ।
---
ਇਸੇ ਲਈ ਯਮੁਨਾ ਦੇ ਕੰਢੇ
ਇਕੱਲ ਹੀ ਮੈਂ ਵਿਚਰਦਾ ਹਾਂ
ਉੱਬੜ-ਖਾਬੜ
ਰਸਤਿਆਂ 'ਚ ਵਿਚਰਦਾ ਹਾਂ ਤਾਂ ਜੋ
ਮੇਰੀ ਮਰਦਾਨਗੀ
ਵਿਚ ਲਿਸ਼ਕਾਰਾ ਆ ਸਕੇ।
ਮੇਰੇ ਗੀਤਾਂ ਦੇ ਸੁਰ
ਕੁਦਰਤ ਦੇ ਸੰਗੀਤ
ਨਾਲ ਰਲ ਕੇ
ਗੂੰਜ ਪੈਦਾ ਕਰਦੇ ਹਨ
ਜਿਸ ਨਾਲ
ਮੇਰੀ ਸੋਚ ਵਿਕਸਤ ਹੋਵੇਗੀ
ਜੋ ਮੇਰੇ ਮਿਸ਼ਨ ਦੀ ਪ੍ਰਾਪਤੀ ਲਈ
ਸਹਾਇਕ ਸਿੱਧ ਹੋਵੇਗੀ।
---
ਇਸ ਤਰ੍ਹਾਂ
ਬਾਰ੍ਹਾਂ ਵਰ੍ਹੇ ਬੀਤ ਗਏ
ਅਜੇ ਹੋਰ ਪਤਾ ਨਹੀਂ
ਕਿੰਨੇ ਕੁ ਬੀਤਣੇ ਹਨ
ਮੈਂ ਮੌਤ 'ਤੇ
ਜਿੱਤ ਹਾਸਲ ਕਰਨੀ ਹੈ
ਬੂੰਦ-ਬੂੰਦ ਕਰਕੇ
ਮੈਂ ਅਜੇ, ਜੀਊਣਾ ਹੈ
ਅਤੇ ਅਮਰਤੱਵ ਨੂੰ
ਪ੍ਰਾਪਤ ਕਰਨਾ ਹੈ।
ਉਦੋਂ ਤੱਕ
ਜਦੋਂ ਮੈਂ
ਕਹਿ ਸਕਾਂਗਾ
ਕਿ ਮੈਂ ਪਰਮ ਸੱਤ
ਨੂੰ ਲੱਭ ਲਿਆ ਹੈ

ਫੇਰ ਮੇਰੇ
ਲੜ ਲੱਗਣ ਲਈ
ਤੁਹਾਨੂੰ ਕੋਈ
ਹਿਚਕਿਚਾਹਟ ਨਹੀਂ ਹੋਵੇਗੀ।
ਇਹ ਤੁਹਾਡੇ
ਗੁਰੂ ਦੀ ਵੰਗਾਰ ਹੈ
ਮੇਰਾ ਜੀਵਨ
ਤੁਹਾਡੇ ਲਈ ਹੈ
ਮੇਰੀ ਹੇਕ ਨਾਲ
ਸਾਰਾ ਦੇਸ਼ ਜਾਗੇ।
ਅੱਗੇ ਵਧੋ
ਅੱਗੇ ਵਧੋ
ਸੱਚ ਨੂੰ ਵੇਖੋ
ਤੁਹਾਡੇ ਸਾਹਮਣੇ
ਅੰਤਮ ਪੱਥ ਹੈ
ਸਾਰੀ ਧਰਤੀ ਤੁਹਾਡੀ ਹੈ।
ਇਸ ਮੁਕਾਮ 'ਤੇ
ਜ਼ਿੰਦਗੀ ਅਤੇ ਮੌਤ
ਕੋਈ ਮਾਇਨੇ ਨਹੀਂ ਰੱਖਦੇ।
ਜਿਵੇਂ ਸਾਡਾ ਪਵਿੱਤਰ
ਮਿਸ਼ਨ ਆਰੰਭ ਹੋਵੇਗਾ
ਮੇਰੇ ਦਿਲ ਵਿੱਚੋਂ
ਇਕ ਦੈਵੀ ਬਾਣੀ
ਕਹਿ ਰਹੀ ਹੈ
ਉੱਠੋ ਸਵੈ-ਪ੍ਰਕਾਸ਼ਿਤ ਲੋਅ
ਵਿਚ ਅੱਗਾ ਵੇਖੋ
ਉਹ ਦੂਰ-ਹਜ਼ਾਰਾਂ ਨਹੀਂ
ਲੱਖਾਂ ਹੀ ਲੋਕ
ਭੱਜ-ਭੱਜ ਕੇ
ਤੁਹਾਡੇ ਸਨਮੁੱਖ
ਆਤਮ-ਸਮਰਪਣ
ਕਰ ਰਹੇ ਹਨ!

ਸੁਣੋ-ਆਪਣੇ ਦਿਲਾਂ
ਤੇ ਕਾਬੂ ਰੱਖੋ
ਉਸ ਅਵਿਚਲ
ਜੋਤ ਦੀ ਤਰ੍ਹਾਂ!
ਅੱਜ ਦੀ ਰਾਤ ਵੀ
ਜੇ ਤੁਸੀਂ ਸੁੱਤੇ ਰਹੇ
ਤਾਂ ਉਹ ਪਰਤ ਜਾਣਗੇ
ਤੇ ਉਨ੍ਹਾਂ ਦੇ ਜ਼ਖ਼ਮ
ਨਾਸੂਰ ਬਣ ਜਾਣਗੇ!
ਮੈਂ ਆਪਣੇ
ਮਨ-ਮੰਦਿਰ ਵਿਚ
ਅਖੰਡ ਜੋਤ
ਜਗਾ ਲਈ ਹੈ
ਕੋਈ ਤੂਫ਼ਾਨ
ਇਸ ਨੂੰ ਲਰਜ਼ਾ ਨਹੀਂ ਸਕਦਾ
ਇਸ ਜੋਤ ਨਾਲ
ਸਾਰੀ ਦੁਨੀਆ
ਰੁਸ਼ਨਾ ਜਾਵੇਗੀ।
ਇਸ ਲਈ:
ਸਾਹੂ, ਰਾਮਦਾਸ
ਅਤੇ ਤੁਸੀਂ ਸਭ ਪਰਤ ਜਾਵੋ
ਮੇਰੀ ਹੇਕ ਉਡੀਕਣਾ
ਹੁਣ ਜਦੋਂ ਅਸੀਂ
ਵਿਛੜਣ ਲੱਗੇ ਹਾਂ ਤਾਂ
ਆਓ ਰਲਕੇ
ਜੈਕਾਰਾ ਛੱਡੀਏ
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹ॥

ਪੰਜਾਬੀ ਰੂਪ
-ਜੰਗ ਬਹਾਦਰ ਗੋਇਲ ■

## ਜ਼ਰੂਰੀ ਸੂਚਨਾ

ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਲਏ ਗਏ ਫੈਸਲੇ ਅਨੁਸਾਰ ਅਪ੍ਰੈਲ ੨੦੧੩ ਤੋਂ ਤੁਹਾਡੇ ਹਰਮਨ ਪਿਆਰੇ 'ਗੁਰਮਤਿ ਪ੍ਰਕਾਸ਼' ਨੂੰ ਲਿਫਾਫੇ ਵਿਚ ਪਾ ਕੇ ਤੁਹਾਡੇ ਤੀਕ ਪਹੁੰਚਾਇਆ ਜਾਵੇਗਾ। ਇਸ ਲਈ 'ਗੁਰਮਤਿ ਪ੍ਰਕਾਸ਼' ਦੇ ਚੰਦਿਆਂ ਵਿਚ ਮਾਮੂਲੀ ਜਿਹਾ ਵਾਧਾ ਕੀਤਾ ਗਿਆ ਹੈ, ਜੋ ਹੇਠ ਲਿਖੇ ਅਨੁਸਾਰ ਹੋਣਗੇ :-

ਪ੍ਰਤੀ ਕਾਪੀ ੫ ਰੁਪਏ

| | | | |
|---|---|---|---|
| ਸਾਲਾਨਾ (ਦੇਸ਼) | ੫੦ ਰੁਪਏ | ਸਾਲਾਨਾ (ਵਿਦੇਸ਼) | ੧੨੫੦ ਰੁਪਏ |
| ਪੰਜ ਸਾਲਾ (ਦੇਸ਼) | ੨੫੦ ਰੁਪਏ | ਪੰਜ ਸਾਲਾ (ਵਿਦੇਸ਼) | ੫੦੦੦ ਰੁਪਏ |
| ਲਾਈਫ਼ (ਦੇਸ਼) | ੫੦੦ ਰੁਪਏ | ਲਾਈਫ਼ (ਵਿਦੇਸ਼) | ੧੦੦੦੦ ਰੁਪਏ |

ਪਾਠਕ ਕਿਰਪਾ ਕਰਕੇ ਨੋਟ ਕਰਨ ਕਿ ਜਿਨ੍ਹਾਂ ਨੇ ਪੁਰਾਣੇ ਚੰਦੇ ਮੁਤਾਬਿਕ ਮੈਂਬਰ ਬਣਨਾ ਹੈ ਉਹ ੨੯ ਫਰਵਰੀ, ੨੦੧੩ ਤੀਕ ਆਪਣਾ ਚੰਦਾ ਦਫ਼ਤਰ ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਵਿਖੇ ਜਮ੍ਹਾਂ ਕਰਾ ਸਕਦੇ ਹਨ। ੧ ਅਪ੍ਰੈਲ, ੨੦੧੩ ਤੋਂ ਬਾਅਦ ਚੰਦਾ ਨਵੀਆਂ ਦਰਾਂ ਵਿਚ ਲਿਆ ਜਾਵੇਗਾ।

-ਸਕੱਤਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭਾਰਤੀ ਸਮਾਜ ਨੂੰ ਦੇਣ

*-ਸ. ਹਰਬੀਰ ਸਿੰਘ ਭੰਵਰ**

ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਸੰਤ ਸਿਪਾਹੀ ਸਨ, ਇਕ ਇਨਕਲਾਬੀ ਯੋਧਾ ਸਨ। ਉਨ੍ਹਾਂ ਪਹਿਲੇ ਨੌਂ ਗੁਰੂ ਸਾਹਿਬਾਨ ਵਾਂਗ ਜਿੱਥੇ ਸਾਂਝੀਵਾਲਤਾ, ਨਾਮ ਜਪਣ, ਇਕ ਸੱਚਾ ਸੁੱਚਾ ਜੀਵਨ ਬਿਤਾਉਣ ਦਾ ਸੰਦੇਸ਼ ਦਿਤਾ, ਉੱਥੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਹਿੰਦੁਸਤਾਨ ਦੇ ਇਤਿਹਾਸ ਦਾ ਰੁਖ਼ ਮੋੜ ਦਿੱਤਾ, ਇਕ ਨਿਤਾਣੀ ਹੋ ਚੁੱਕੀ ਭਾਰਤੀ ਕੌਮ ਵਿਚ ਅਜਿਹਾ ਜਜ਼ਬਾ ਭਰਿਆ ਕਿ ਚਿੜੀਆਂ ਨੂੰ ਬਾਜ਼ਾਂ ਨਾਲ, ਸਵਾ ਲੱਖ ਨਾਲ ਇਕ ਖਾਲਸਾ ਲੜਾ ਕੇ ਭਾਰਤੀ ਸਮਾਜ ਦਾ ਮੂੰਹ ਮੁਹਾਂਦਰਾ ਬਦਲ ਕੇ ਰੱਖ ਦਿੱਤਾ। ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਵਤਾਰ ਨਾ ਧਾਰਦੇ ਤਾਂ ਅੱਜ ਹਿੰਦੁਸਤਾਨ ਦਾ ਇਤਿਹਾਸ ਅਤੇ ਇਸ ਦਾ ਭੂਗੋਲਿਕ ਨਕਸ਼ਾ ਹੋਰ ਹੁੰਦਾ, ਭਾਰਤੀਆਂ ਦਾ ਧਾਰਮਿਕ, ਇਤਿਹਾਸਿਕ ਤੇ ਸੱਭਿਆਚਾਰਕ ਵਿਰਸਾ ਹੋਰ ਹੁੰਦਾ।

ਇਸ ਬਾਰੇ ਹੋਰ ਗੱਲ ਕਰਨ ਤੋਂ ਪਹਿਲਾਂ ਗੁਰੂ ਸਾਹਿਬਾਨ ਦੇ ਸਮੇਂ ਦੇ ਹਿੰਦੁਸਤਾਨ ਦੀ ਸਥਿਤੀ ਬਾਰੇ ਚਰਚਾ ਕਰਨੀ ਬਹੁਤ ਜ਼ਰੂਰੀ ਹੈ। ਇਸ ਬਾਰੇ ਨਾਮਵਰ ਆਰੀਆ ਸਮਾਜੀ ਵਿਦਵਾਨ ਲਾਲਾ ਦੌਲਤ ਰਾਏ ਦੀ ਖੋਜ ਭਰਪੂਰ ਲਿਖਤ "ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ" ਅਨੁਸਾਰ ਸਿੱਖ ਧਰਮ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਸਮੇਂ ਰੱਖੀ। ਬਾਬਰ ਦੇ ਹਿੰਦੁਸਤਾਨ ਉੱਤੇ ਹਮਲੇ ਤੋਂ ਲੱਗਭਗ ੩੫੦ ਵਰ੍ਹੇ ਪਹਿਲਾਂ ਹੀ ਹਿੰਦੁਸਤਾਨ ਦੇ ਬਹੁਤ ਸਾਰੇ ਇਲਾਕੇ ਇਸਲਾਮੀ ਹਕੂਮਤ ਅਧੀਨ ਆ ਚੁੱਕੇ ਸਨ। ਮੁਸਲਮਾਨਾਂ ਨੂੰ ਕਿਹੜੀਆਂ ਗੱਲਾਂ ਨੇ ਸੋਨੇ ਦੀ ਚਿੜੀ ਕਹੇ ਜਾਣ ਵਾਲੇ ਹਿੰਦੁਸਤਾਨ ਵਿਚ ਆਉਣ ਲਈ ਪ੍ਰੇਰਿਆ ਦਾ ਜ਼ਿਕਰ ਕਰਦਿਆਂ ਉਹ ਜ਼ਾਤ-ਪਾਤ ਤੇ ਊਚ-ਨੀਚ ਦੇ ਵਖਰੇਵੇਂ, ਭਰਮ, ਵਹਿਮ, ਇਖਲਾਕੀ ਕਦਰਾਂ ਕੀਮਤਾਂ ਵਿਚ ਆਏ ਨਿਘਾਰ ਆਦਿ ਬਾਰੇ ਲਿਖਦੇ ਹਨ, "ਮਨੂੰ ਤੇ ਮਹਾਂਭਾਰਤ ਦੇ ਜ਼ਮਾਨੇ ਪਿੱਛੋਂ ਹਿੰਦੂ ਧਰਮ ਵਿਚ ਭਾਰੀ ਤਬਦੀਲੀ ਆਈ। ਹਿੰਦੂ ਕੌਮ ਦੀ ਏਕਤਾ ਨਾ ਰਹੀ। ਉਨ੍ਹਾਂ ਦਾ ਕੌਮੀ ਤਾਣਾ-ਬਾਣਾ ਲੀਰੋ-ਲੀਰ ਹੋ ਗਿਆ। ਕੌਮੀ ਮਾਲਾ ਦੇ ਮਨਕੇ ਖੇਰੂੰ-ਖੇਰੂੰ ਹੋ ਗਏ। ਜ਼ਾਤੀ ਭੇਦ ਤੇ ਵਿਤਕਰਾ ਇਤਨਾ ਵਧਿਆ ਕਿ ਹਰੇਕ ਫਿਰਕਾ ਨਾ ਕੇਵਲ ਇਕ ਦੂਜੇ ਤੋਂ ਅੱਡ ਹੋ ਕੇ ਢਾਈ ਚੌਲਾਂ ਦੀ ਖਿਚੜੀ ਵੱਖ-ਵੱਖ ਪਕਾਉਣ ਲੱਗਿਆ, ਸਗੋਂ ਇਕ-ਦੂਜੇ ਦੇ ਵਿਰੋਧੀ ਹੋ ਕੇ ਆਪਸ ਵਿਚ ਖਹਿਣ ਤੇ ਇਕ ਦੂਜੇ ਨੂੰ ਉਜਾੜਣ ਲੱਗ ਪਏ। "

ਉਹ ਲਿਖਦੇ ਹਨ ਕਿ "ਸਾਫ ਸਪਸ਼ਟ ਹੈ ਕਿ ਕਮਜ਼ੋਰ ਤੇ ਗਰੀਬ ਹਮੇਸ਼ਾਂ ਜਬਰ-

*# ੧੯੪-ਸੀ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ, ਮੋ. ੯੮੭੬੨੯੫੮੨੯*

ਜੰਗ ਤੇ ਤਾਕਤ ਦੇ ਮਾਲਕ ਦਾ ਗੋਲਾ ਹੀ ਹੁੰਦਾ ਹੈ। ਇਸੇ ਕਰ ਕੇ ਹੀ ਮੁਸਲਮਾਨ ਜੇਤੂਆਂ ਨੇ ਆਪਣਾ ਮੂੰਹ ਹਿੰਦੁਸਤਾਨ ਵੱਲ ਕੀਤਾ ਅਤੇ ਸਿੱਟਾ ਵੀ ਉਹੀ ਨਿਕਲਿਆ ਜਿਸ ਦੀ ਅਜਿਹੀ ਹਾਲਤ ਵਿਚ ਆਸ ਹੁੰਦੀ ਹੈ। ਇਸਲਾਮੀ ਤਲਵਾਰ ਨੇ ਆਖਰ ਹਿੰਦੂਆਂ ਨੂੰ ਗ਼ੁਲਾਮ ਬਣਾ ਲਿਆ। ਉਨ੍ਹਾਂ ਦੀ ਬਚੀ-ਖੁਚੀ ਤਾਕਤ ਖੇਰੂੰ-ਖੇਰੂੰ ਕਰ ਦਿੱਤੀ। ਜਿੰਨਾ ਵੀ ਹੋ ਸਕਿਆ, ਮੁਸਲਮਾਨਾਂ ਨੇ ਉਨ੍ਹਾਂ ਨੂੰ ਜ਼ਲੀਲ ਤੇ ਖੁਆਰ ਕੀਤਾ। ਉਨ੍ਹਾਂ ਦੀ ਸ਼ਰਮ ਤੇ ਹਯਾ ਨੂੰ ਬਰਬਾਦ ਕੀਤਾ। ਇੱਜ਼ਤ ਦੌਲਤ ਲੁੱਟੀ ਤੇ ਆਪਣੇ ਕਬਜ਼ੇ ਵਿਚ ਕੀਤੀ। ਗ਼ੁਲਾਮੀ ਦਾ ਪਟਾ ਉਨ੍ਹਾਂ ਦੇ ਗਲੇ ਵਿਚ ਐਸਾ ਪਾਇਆ, ਜਿਸ ਨੂੰ ਉਹ ਫਿਰ ਕਦੇ ਵੀ ਆਪਣੇ ਗਲੇ ਵਿੱਚੋਂ ਲਾਹ ਨਾ ਸਕੇ। ਮੁੱਕਦੀ ਗੱਲ ਇਹ ਕਿ ਮੁਸਲਮਾਨ ਜੇਤੂ, ਹਿੰਦੁਸਤਾਨ ਦੇ ਕਰਤਾ ਧਰਤਾ ਤੇ ਐਸੇ ਮਾਲਕ ਬਣੇ, ਜਿਵੇਂ ਕਿ ਮਨੁੱਖ ਪਸ਼ੂਆਂ ਦੇ ਮਾਲਕ ਹੁੰਦੇ ਹਨ। ”

“ਇਸਲਾਮ ਦੇ ਮੁੱਢਲੇ ਜੇਤੂਆਂ ਨੇ ਮਜ਼ਹਬੀ ਜੋਸ਼ ਵਿਚ ਬੜੇ ਜ਼ੁਲਮ ਕੀਤੇ। ਉਨ੍ਹਾਂ ਉੱਪਰ ਬੜੀਆਂ ਬੇਸ਼ਰਮ ਤੇ ਸੱਭਿਅਤਾਹੀਣ ਵਧੀਕੀਆ ਕੀਤੀਆਂ। ਹਿੰਦੂਆਂ ਦੇ ਧਾਰਮਿਕ ਅਸਥਾਨਾਂ ਤੇ ਮੰਦਰਾਂ ਦੀ ਨਾ ਕੇਵਲ ਪਵਿੱਤ੍ਰਤਾ ਹੀ ਭੰਗ ਕੀਤੀ, ਸਗੋਂ ਉਨ੍ਹਾਂ ਨੂੰ ਲੁੱਟਿਆ, ਮੂਰਤੀਆਂ ਤੋੜੀਆਂ ਤੇ ਉਨ੍ਹਾਂ ਦਾ ਖੁਰਾ ਖੋਜ ਮਿਟਾ ਦਿੱਤਾ। ਉਨ੍ਹਾਂ ਦੀ ਥਾਂ ’ਤੇ ਮਸਜਿਦਾਂ ਬਣਾ ਦਿੱਤੀਆਂ। ਉਨ੍ਹਾਂ ਹਿੰਦੂਆਂ ਦਾ ਕੇਵਲ ਧਨ, ਦੌਲਤ ਤੇ ਗਹਿਣਾ-ਗੱਟਾ ਹੀ ਨਹੀਂ ਲੁੱਟਿਆ, ਸਗੋਂ ਉਨ੍ਹਾਂ ਦੇ ਘਰ ਤੇ ਮੁਹੱਲੇ ਸਾੜ ਫੂਕ ਕੇ ਸੁਆਹ ਕਰ ਦਿੱਤੇ। ਨਾ ਕੇਵਲ ਹਿੰਦੂ ਇਸਤਰੀਆਂ ਦੀ ਇੱਜ਼ਤ ਹੀ ਲੁੱਟੀ, ਸਗੋਂ ਹਜ਼ਾਰਾਂ ਲੱਖਾਂ ਨੂੰ ਕਤਲ ਕਰ ਕੇ ਹਮੇਸ਼ਾਂ ਦੀ ਨੀਂਦ ਸੁਲਾ ਦਿੱਤਾ। ਅਣਗਿਣਤ ਨਰ-ਨਾਰੀ, ਬੱਚੇ, ਜੁਆਨ ਤੇ ਬੁੱਢੇ ਕਤਲ ਕੀਤੇ। ਅਨੇਕਾਂ ਔਰਤਾਂ ਨੂੰ ਗ਼ੁਲਮ ਬਣਾਇਆ ਤੇ ਗ਼ਜ਼ਨੀ ਦੇ ਬਜ਼ਾਰਾਂ ਵਿਚ ਲਿਜਾ ਕੇ ਕੇਵਲ ਦੋ-ਦੋ ਦੀਨਾਰ ਤੋਂ ਨਿਲਾਮ ਕੀਤਾ ਤੇ ਵੇਚਿਆ। ਹਿੰਦੂਆਂ ਨੂੰ ਜਬਰੀ ਗ਼ੁਲਾਮ ਬਣਾਇਆ। ਉਨ੍ਹਾਂ ਦੀਆਂ ਔਰਤਾਂ ਖੋਹ ਕੇ, ਉਨ੍ਹਾਂ ਨਾਲ ਨਿਕਾਹ ਪੜ੍ਹਾ ਕੇ ਆਪਣੇ ਮਹਿਲਾਂ ਦੀ ਰੌਣਕ ਵਧਾਈ।” ਜਿਹੜਾ ਵੀ ਮੁਸਲਮਾਨਾਂ ਦਾ ਫਿਰਕਾ ਜਾਂ ਖ਼ਾਨਦਾਨ ਇਕ ਦੂਜੇ ਦੇ ਮਗਰੋਂ ਆਇਆ, ਸਾਰਿਆਂ ਨੇ ਹੀ ਹਿੰਦੂਆਂ ਨਾਲ ਇਹੋ ਜਿਹਾ ਹੀ ਵਿਤਕਰੇ ਤੇ ਜ਼ੁਲਮ-ਭਰਿਆ ਸਲੂਕ ਜਾਰੀ ਰੱਖਿਆ। ਇਹੋ ਜਿਹੇ ਹਾਲਾਤ ਵਿਚ ਇਹ ਕੁਦਰਤੀ ਗੱਲ ਸੀ ਕਿ ਜੇਤੂਆਂ ਤੇ ਹਾਰਿਆਂ ਹੋਇਆਂ ਵਿਚ ਘਿਰਣਾ ਵਧੇ। ਸਿੱਟੇ ਵਜੋਂ ਦੋਹਾਂ ਵਿਚ ਅਤਿਅੰਤ ਨਫ਼ਰਤ ਤੇ ਦੁਸ਼ਮਣੀ ਪੈਦਾ ਹੋਈ, ਜੋ ਅੱਜ ਤਕ ਵੀ ਜਾਰੀ ਹੈ।

ਮਹਿਮੂਦ ਨੇ ਹਿੰਦੂਆਂ ਦੇ ਮੰਦਰਾਂ ਨੂੰ ਲੁੱਟਿਆ,ਉਨ੍ਹਾਂ ਦੇ ਦੇਵਤਿਆਂ ਦੀ ਬੇਇੱਜ਼ਤੀ ਕੀਤੀ, ਮੂਰਤੀਆਂ ਭੰਨੀਆਂ ਅਤੇ ਹਿੰਦੂਆਂ ਨੂੰ ਦਿਲ ਖੋਲ੍ਹ ਕੇ ਲੁੱਟਿਆ। ਇਸ ਤੋਂ ਪਹਿਲਾਂ ਮੁਹੰਮਦ ਕਾਸਮ ਨੇ ਹਿੰਦੂਆਂ ਨੂੰ ਉੱਕਾ ਹੀ ਬਰਬਾਦ ਕਰ ਕੇ ਰਾਜਾ ਦਾਹਿਰ ਵਾਲੀਏ ਸਿੰਧ ਦੀਆਂ ਦੋ ਧੀਆਂ ਅਤੇ ਹੋਰ ਅਨੇਕਾਂ ਇਸਤਰੀਆਂ ਨੂੰ ਕੈਦ ਕਰ ਕੇ

ਬਗ਼ਦਾਦ ਵਿਚ, ਜਿੱਥੋਂ ਦਾ ਉਹ ਆਪ ਰਹਿਣ ਵਾਲਾ ਸੀ, ਖ਼ਲੀਫ਼ੇ ਦੇ ਮਹਿਲਾਂ ਵਿਚ ਦਾਖ਼ਲ ਕੀਤਾ। ਕੁਤਬਦੀਨ ਨੇ ਮੇਰਠ ਦੇ ਸਾਰੇ ਮੰਦਰਾਂ ਤੇ ਬੁੱਤਾਂ ਨੂੰ ਤੋੜਿਆ ਤੇ ਉਨ੍ਹਾਂ ਦੀ ਥਾਂ ਮਸਜਿਦਾਂ ਉਸਾਰੀਆਂ। ਜਿਸ ਨੇ ਵੀ ਇਸਲਾਮ ਕਬੂਲ ਕਰਨ ਤੋਂ ਇਨਕਾਰ ਕੀਤਾ, ਉਸ ਨੂੰ ਮੌਤ ਦੀ ਨੀਂਦ ਸੁਲਾ ਦਿਤਾ। ਕੇਵਲ ਇਕ ਕਾਲੰਜਰ ਸ਼ਹਿਰ ਵਿਚ ਹੀ ੧੧੩ ਮੰਦਰ ਢਾਹ ਕੇ ਮਸਜਿਦਾਂ ਬਣਵਾ ਦਿੱਤੀਆਂ। ਹਜ਼ਾਰਾਂ ਹਿੰਦੂ ਕਤਲ ਕੀਤੇ ਤੇ ਗ਼ੁਲਾਮ ਬਣਾਏ। ਤਾਰੀਖ਼ ਫ਼ਰਿਸ਼ਤਾ ਅਨੁਸਾਰ ਫੀਰੋਜ਼ ਸ਼ਾਹ ਨੇ ਜਦੋਂ ਨਗਰਕੋਟ ਕਾਂਗੜਾ ਫਤਿਹ ਕੀਤਾ ਤਾਂ ਸਾਰੇ ਹਿੰਦੂਆਂ ਨੂੰ ਲੁੱਟ ਕੇ ਬੁੱਤਾਂ ਨੂੰ ਤੋੜ ਦਿੱਤਾ ਤੇ ਉਨ੍ਹਾਂ ਬੁੱਤਾਂ ਦੇ ਟੁਕੜਿਆਂ ਨੂੰ ਗਾਂ ਦੇ ਗੋਸ਼ਤ ਵਿਚ ਮੜ੍ਹ ਕੇ ਬ੍ਰਾਹਮਣਾਂ ਦੇ ਗਲ਼ਾਂ ਵਿਚ ਹਾਰ ਪਾਏ। ਤੇਰ੍ਹਾਂ ਹਜ਼ਾਰ ਹਿੰਦੂ ਬੁੱਤ-ਪੂਜਾਂ ਨੂੰ ਕੈਦ ਕਰ ਕੇ ਮੂੰਹ ਵਿਚ ਗਾਂ ਦਾ ਮਾਸ ਤੁੰਨ ਕੇ ਕਤਲ ਕੀਤਾ।"

ਗਿਆਸਦੀਨ ਨੇ ਰਾਣਾ ਮੱਲ ਭੱਟੀ ਦੀ ਧੀ ਨੂੰ ਜਬਰੀ ਮੁਸਲਮਾਨ ਬਣਾ ਕੇ ਉਸ ਨਾਲ ਨਿਕਾਹ ਪੜ੍ਹਾ ਕੇ ਆਪਣੇ ਹਰਮ ਵਿਚ ਸ਼ਾਮਲ ਕੀਤਾ। ਉਸ ਦੀ ਕੁੱਖ 'ਚੋਂ ਹੀ ਫੀਰੋਜ਼ ਸ਼ਾਹ ਪੈਦਾ ਹੋਇਆ ਸੀ। ਇਸੇ ਬਾਦਸ਼ਾਹ ਦੇ ਕਹਿਰ ਤੋਂ ਬਚਣ ਲਈ ਜੈਸਲਮੇਰ ਵਿਚ ਅੱਠ ਹਜ਼ਾਰ ਤੇ ਬਠਿੰਡੇ ਵਿਚ ੨੪ ਹਜ਼ਾਰ ਇਸਤਰੀਆਂ ਆਪਣੀ ਪੱਤ ਬਚਾਉਣ ਲਈ ਜਿਊਂਦੀਆਂ ਹੀ ਸੜ ਮਰੀਆਂ ਸਨ। ਅਨੇਕਾਂ ਬੱਚਿਆ ਤੇ ਵੀਹ ਹਜ਼ਾਰ ਲੜਕੀਆਂ ਨੂੰ ਗ਼ੁਲਾਮ ਬਣਾ ਕੇ ਆਪਣੇ ਦੇਸ਼ ਭੇਜਿਆ। ਉਸ ਨੇ ਦੌਲਤਾਬਾਦ ਸ਼ਹਿਰ ਨੂੰ ਤਾਂ ਅਜਿਹਾ ਬਰਬਾਦ ਕੀਤਾ ਕਿ ਉੱਥੇ ਕੋਈ ਕੁੱਤਾ ਜਾਂ ਬਿੱਲੀ ਤਕ ਵੀ ਨਾ ਬਚੇ। ਅੰਨ੍ਹਿਆਂ ਨੂੰ ਉਸ ਨੇ ਘੋੜਿਆਂ ਦੀਆਂ ਪੂਛਾਂ ਨਾਲ ਬੰਨ੍ਹ ਕੇ ਮਰਵਾਇਆ।

ਅਮੀਰ ਖੁਸਰੋ ਅਨੁਸਾਰ ਜਲਾਲੁਦੀਨ ਖਿਲਜੀ ਨੇ ਸਾਰੇ ਮਾਲਵੇ ਤੇ ਗੁਜਰਾਤ ਦੇ ਇਲਾਕੇ ਨੂੰ ਇੱਥੋਂ ਤਕ ਲੁੱਟਿਆ ਕਿ ਉੱਥੋਂ ਦੀ ਹਿੰਦੂ ਵੱਸੋਂ ਪਾਸ ਨੰਗੇਜ਼ ਢੱਕਣ ਵਾਲੇ ਕੱਪੜੇ ਤੇ ਮਿੱਟੀ ਦੇ ਭਾਂਡਿਆਂ ਤੋਂ ਬਿਨਾਂ ਕੁਝ ਵੀ ਨਾ ਰਿਹਾ। ੨੦ ਹਜ਼ਾਰ ਬੱਚੇ, ਤੀਵੀਆਂ, ਮਰਦ ਤੇ ਲੜਕੀਆਂ ਉਸ ਨੇ ਅਪਣੇ ਸੈਨਿਕਾਂ ਵਿਚ ਇਨਾਮ ਵਜੋਂ ਵੰਡੀਆਂ। ੧੪ ਹਜ਼ਾਰ ਹਿੰਦੂ ਰਿਸ਼ੀਆਂ ਦੇ ਸਿਰ ਵੱਢ ਕੇ ਕਿਲ੍ਹੇ ਦੀਆਂ ਕੰਧਾਂ ਉੱਤੇ ਰਖਵਾਏ ਤੇ ਹਰ ਇਕ ਉੱਤੇ ਦੀਵੇ ਜਗਾ ਕੇ ਰੋਸ਼ਨੀ ਕੀਤੀ ਤੇ ਪਿੱਛੋਂ ਯਮਨਾਂ ਨਦੀ ਵਿਚ ਸੁੱਟਵਾ ਦਿੱਤੇ। ਤੈਮੂਰ ਨੇ ਦਿਆਲਪੁਰ ਦੇ ਪੰਜ ਹਜ਼ਾਰ, ਅਯੁੱਧਿਆ ਦੇ ੧੪ ਹਜ਼ਾਰ ਤੇ ਬਨਾਰਸ ਦੇ ੨੦ ਹਜ਼ਾਰ ਬੁੱਤ-ਪੂਜ ਹਿੰਦੂ ਤੇ ਬ੍ਰਾਹਮਣਾਂ ਨੂੰ ਕਤਲ ਕੀਤਾ। ਉਨ੍ਹਾਂ ਦੇ ਬਾਲ-ਬੱਚੇ ਤੇ ਔਰਤਾਂ ਨੂੰ ਗ਼ੁਲਾਮ ਬਣਾ ਕੇ ਆਪਣੇ ਫੌਜੀਆਂ ਵਿਚ ਵੰਡ ਦਿੱਤਾ। ਅਕਬਰ ਬਾਦਸ਼ਾਹ ਉਦਾਰਵਾਦੀ ਸੀ ਤੇ ਚਾਹੁੰਦਾ ਸੀ ਕਿ ਹਿੰਦੂ ਤੇ ਮੁਸਲਮਾਨ ਮਿਲ ਕੇ ਰਹਿਣ, ਪਰ ਇਕ ਦੂਜੇ ਪ੍ਰਤੀ ਜੋ ਘਿਰਣਾ ਪੈਦਾ ਹੋ ਗਈ ਸੀ, ਉਹ ਖਤਮ ਨਾ ਹੋਈ। ਉਹ ਹਿੰਦੂ ਰਾਜਿਆਂ ਨਾਲ ਰਿਸ਼ਤੇ ਜੋੜਣ ਲਈ ਬਹੁਤ ਖਾਹਿਸ਼ਮੰਦ ਸੀ ਤੇ ਹਰ ਤਰ੍ਹਾਂ ਦੇ ਯਤਨ ਵੀ ਕਰਦਾ ਸੀ। ਉਸ ਦੇ ਵਾਰਸਾਂ ਨੇ ਵੀ ਉਸ ਦੀ ਇਸ ਨੀਤੀ ਨੂੰ ਜਾਰੀ ਰੱਖਿਆ। ਬਜਾਏ ਇਸ ਦੇ ਕਿ

ਪੁੱਤਰਾਂ, ਪੰਜ ਪਿਆਰਿਆਂ ਅਤੇ ਹਜ਼ਾਰਾਂ ਸ਼ਰਧਾਲੂ ਸਿੱਖ ਦੁਲਾਰਿਆਂ ਦੀਆਂ ਲਹੂ ਦੀਆਂ ਵਗਦੀਆਂ ਨਦੀਆਂ ਨਾਲ ਐਸਾ ਬਲਵਾਨ ਕੀਤਾ ਕਿ ਉਸ ਨਾਲ ਫੁੱਲ ਲੱਗ ਗਏ। ਉਹ ਫੁੱਲ ਕੀ ਸਨ? ਉਹ ਸਨ ਕੌਮੀ ਪਿਆਰ, ਧਾਰਮਿਕ ਭਾਈਚਾਰਾ; ਪ੍ਰਭੂ-ਭਗਤੀ ਤੇ ਪ੍ਰਭੂ ਪਿਆਰ ਦੇ ਫੁੱਲ। ਇਹ ਇਕ ਐਸਾ ਫਲ ਸੀ ਕਿ ਜਿਸ ਦਾ ਫੁੱਲ ਅਕਾਲ-ਪੁਰਖ ਦੀ ਪੂਜਾ ਸੀ,ਜਿਸ ਦੇ ਗੁੱਦੇ ਵਿਚ ਕੌਮੀ ਪਿਆਰ ਸੀ ਤੇ ਜਿਸ ਦਾ ਛਿਲਕਾ ਸੀ ਦੇਸ਼-ਪਿਆਰ। ਜਿਸ ਦੀ ਗਿਟਕ ਸੀ ਭਗਤੀ-ਭਾਵ,ਜਿਸ ਦਾ ਮਿੱਠਾ ਰਸ ਸੀ ਕੌਮੀਅਤ।" ਉਹ ਅੱਗੇ ਲਿਖਦੇ ਹਨ ਕਿ ਕਿਸੇ ਕਵੀ ਨੇ ਠੀਕ ਆਖਿਆ ਹੈ:-

- *ਨਾ ਕਹੂੰ ਅਬ ਕੀ, ਨਾ ਕਹੂੰ ਤਬ ਕੀ ਬਾਤ ਕਹੂੰ ਜਬ ਕੀ*
  *ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸਭ ਕੀ।*

ਲਾਲਾ ਦੌਲਤ ਰਾਏ ਨੇ ਕਈ ਅੰਗਰੇਜ਼ ਵਿਦਵਾਨਾਂ ਦੇ ਵੀ ਇਸ ਤਰ੍ਹਾਂ ਦੇ ਹਵਾਲੇ ਦਿੱਤੇ ਹਨ। ਲਾਲਾ ਜੀ ਦੇ ਉਪਰੋਕਤ ਵਿਚਾਰਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਜੇ ਕਰ ਗੁਰੂ ਸਾਹਿਬਾਨ ਅਵਤਾਰ ਨਾ ਧਾਰਦੇ ਤਾਂ ਸਾਰਾ ਹਿੰਦੁਸਤਾਨ,ਜਿਸ ਵਿਚ ਪਾਕਿਸਤਾਨ ਤੇ ਬੰਗਲਾ ਦੇਸ਼ ਵਾਲੇ ਖੇਤਰ ਵੀ ਸ਼ਾਮਲ ਸੀ,ਇਸਲਾਮੀ ਦੇਸ਼ ਬਣ ਗਿਆ ਹੁੰਦਾ। ਪ੍ਰਸਿੱਧ ਪੰਥਕ ਵਿਦਵਾਨ ਮਰਹੂਮ ਗਿਆਨੀ ਸੰਤ ਸਿੰਘ ਮਸਕੀਨ ਆਪਣੀਆਂ ਕਈ ਕਥਾਵਾਂ ਵਿਚ ਨਾਮਵਾਰ ਸਿੱਖ ਵਿਦਵਾਨ ਮਹਾਂਕਵੀ ਸੰਤੋਖ ਸਿੰਘ ਜੀ ਦੀ ਹੇਠ ਲਿਖੀ ਲਿਖਤ ਦਾ ਹਵਾਲਾ ਦਿਆ ਕਰਦੇ ਸਨ :-

*ਛਾਏ ਜਾਤੀ ਏਕਤਾ ਅਨੇਕਤਾ ਵਿਲਾਏ ਜਾਤੀ ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਹੀ ਪਰਪੱਕ ਜਾਤੇ ਧਰਮ ਧਸੱਕ ਜਾਤੇ ਵਰਨ ਗਰਕ ਜਾਤੇ ਸਹਿਤ ਵਿਧਾਨ ਕੀ।*
*ਦੇਵੀ ਦੇਵ ਦੇਵਤੇ ਸੰਤੋਖ ਸਿੰਘ ਦੂਰ ਹੋਤੇ ਰੀਤ ਮਿਟ ਜਾਤੀ ਕਥਾ ਵੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ ਮੂਰਤਿ ਨਾ ਹੋਤੀ ਜੋ ਪੈ ਕਰਣਾਨਿਧਾਨ ਕੀ।*

ਉਪਰੋਕਤ ਲਿਖਤ ਦਾ ਹਵਾਲਾ ਦੇ ਕੇ ਮਸਕੀਨ ਜੀ ਆਖਦੇ ਸਨ ਕਿ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਵਤਾਰ ਨਾ ਧਾਰਦੇ ਤਾਂ ਇਸਲਾਮੀ ਹਮਲਾਵਰਾਂ ਤੇ ਹੁਕਮਰਾਨਾਂ ਨੇ ਸਾਰਾ ਹਿੰਦੁਸਤਾਨ ਤਲਵਾਰ ਦੇ ਜ਼ੋਰ ਨਾਲ ਮੁਸਲਮਾਨ ਬਣਾ ਲੈਣਾ ਸੀ ਜਿਵੇ ਉਨ੍ਹਾਂ ਨੇ ਪਹਿਲਾਂ ਇਰਾਨ, ਅਫ਼ਗਾਨਿਸਤਾਨ ਆਦਿ ਕਈ ਦੇਸ਼ਾਂ ਨੂੰ ਤਲਵਾਰ ਦੇ ਜ਼ੋਰ ਨਾਲ ਇਸਲਾਮੀ ਦੇਸ਼ ਬਣਾ ਲਿਆ ਸੀ। ਫਿਰ ਭਾਵੇਂ ਇਸ ਦਾ ਨਾਂ ਹਿੰਦੁਸਤਾਨ ਹੀ ਰਹਿੰਦਾ, ਪਰ ਇਕ ਇਸਲਾਮੀ ਦੇਸ਼ ਹੋਣਾ ਸੀ, ਭਾਵ ਅੱਜ ਵਾਲਾ ਸਾਰਾ ਭਾਰਤ, ਪਾਕਿਸਤਾਨ ਤੇ ਬੰਗਲਾ ਦੇਸ਼ ਸਮੇਤ ਭਾਰਤੀ ਉਪ-ਮਹਾਂਦੀਪ ਇੱਕੋ ਇਸਲਾਮੀ ਦੇਸ਼ ਹੋਣਾ ਸੀ। ਕੀ ਭਾਰਤ ਵਾਸੀ ਹਿੰਦੂ ਧਰਮ ਦੀ ਰੱਖਿਆ ਅਤੇ ਇਸ ਦੇਸ਼ ਦਾ ਬਹੁ-ਧਰਮੀ ਚਰਿੱਤਰ (ਜਿਸ ਕਾਰਨ ਅੱਜ ਇਹ ਇਕ ਧਰਮ-ਨਿਰਪੱਖ ਦੇਸ਼ ਹੈ) ਤੇ ਹਜ਼ਾਰਾਂ ਸਾਲ ਪੁਰਾਣੀ ਸੰਸਕ੍ਰਿਤੀ ਬਚਾਉਣ ਵਾਸਤੇ ਗੁਰੂ ਸਾਹਿਬਾਨ ਅਤੇ ਪਿੱਛੋਂ ਉਨ੍ਹਾਂ ਦੇ ਬਹਾਦਰ ਯੋਧੇ ਸਿੰਘਾਂ ਵੱਲੋਂ ਕੀਤੀਆਂ ਮਹਾਨ ਕੁਰਬਾਨੀਆਂ ਨੂੰ ਅੱਖੋਂ ਪਰੋਖੇ ਕਰ ਸਕਦੇ ਹਨ। ■

# ਸ੍ਰੀ ਗੁਰੂ ਗੋਬਿੰਦ ਸਿੰਘ : ਵਿਸ਼ਵ ਭਾਈਚਾਰੇ ਦੇ ਪੈਗ਼ੰਬਰ

*-ਡਾ. ਕੁਲਦੀਪ ਸਿੰਘ ਧੀਰ**

ਆਧੁਨਿਕਤਾ ਦੀ ਤਰਕ, ਵਿਗਿਆਨ, ਇੰਦ੍ਰਿਆਵੀ ਅਨੁਭਵ ਦੇ ਪ੍ਰਮਾਣ, ਐਨਲਾਈਟਨਮੈਂਟ ਦੀ ਕਾਰਟੀਜ਼ੀਅਨ ਸੋਚ ਅੱਜ ਉੱਤਰ ਆਧੁਨਿਕਤਾ ਵਿਚ ਰੂਪਾਂਤਰਿਤ ਹੋ ਰਹੀ ਹੈ, ਕਿਉਂਕਿ ਉਸ ਮਨੁੱਖੀ ਭਾਈਚਾਰੇ ਲਈ ਅਮਨ-ਸ਼ਾਂਤੀ, ਸਹਿਹੋਂਦ, ਨਿਆਂ ਦਾ ਕੋਈ ਵਿਸ਼ਵਾਸਯੋਗ ਵਿਕਾਸ ਮਾਡਲ ਪ੍ਰਦਾਨ ਕਰਨ ਵਿਚ ਸਫਲਤਾ ਨਹੀਂ ਮਿਲੀ। ਪੂੰਜੀਵਾਦ ਤੇ ਸਮਾਜਵਾਦ ਦੇ ਇਸ ਦੇ ਦੋਵੇਂ ਮਾਡਲ ਜੋ ਆਰਥਿਕ ਆਧਾਰਾਂ ਉੱਤੋਂ ਉੱਭਰ ਕੇ ਵਿਆਪਕ ਮਹਾਂ ਬ੍ਰਿਤਾਂਤਾਂ ਵਜੋਂ ਪੇਸ਼ ਹੋਏ ਸਨ, ਅਧੂਰੇ ਸਾਬਤ ਹੋ ਚੁੱਕੇ ਹਨ। ਇਕ ਨੇ ਮਨੁੱਖ ਨੂੰ ਮਾਇਆ ਦੇ ਇਕ ਰੂਪ ਸਰਮਾਏ ਅਤੇ ਦੂਜੇ ਨੇ ਮਾਇਆ ਦੇ ਹੀ ਦੂਜੇ ਰੂਪ ਸੱਤਾ ਦਾ ਗ਼ੁਲਾਮ ਬਣਾਇਆ। ਇਕ ਪ੍ਰਬੰਧ ਅਨਿਆਇ ਤੇ ਸ਼ੋਸ਼ਣ ਭਰਪੂਰ ਹੋਣ ਕਾਰਨ ਨਿਹੱਕੀ ਹੈ ਅਤੇ ਦੂਜਾ ਵਿਅਕਤੀ ਦੇ ਹੱਕ ਸੱਤਾ ਜਾਂ ਸਟੇਟ ਦੇ ਹਵਾਲੇ ਕਰ ਦਿੰਦਾ ਹੈ। ਉਸ ਕੋਲ ਹੱਕ ਰਹਿਣ ਹੀ ਨਹੀਂ ਦਿੰਦਾ। ਦੋਹਾਂ ਮਹਾਂ ਬ੍ਰਿਤਾਂਤਾਂ ਵਿਚ ਦੂਜੇ ਲਈ ਥਾਂ ਨਹੀਂ। ਦੂਜੇ ਦਾ ਪ੍ਰਵਚਨ ਸਮੁੱਚੇ ਰੂਪ ਵਿਚ ਗਲਤ ਤੇ ਆਪਣਾ ਸੰਪੂਰਨ ਸੱਚ ਬਣ ਗਿਆ ਹੈ। ਇਕ ਨੇ ਇਰਾਕ, ਅਫਗਾਨਿਸਤਾਨ ਵਿਚ ਆਪਣਾ ਚਿਹਰਾ ਦਿਖਾ ਦਿੱਤਾ ਹੈ ਤੇ ਦੂਜੇ ਨੇ ਸਤਾਲਿਨ ਦੇ ਦਮਨ ਚੱਕਰ ਸਮੇਂ। ਰੂਸ ਦਾ ਸਮਾਜਵਾਦੀ ਢਾਂਚਾ ਬਿਖਰ ਗਿਆ ਹੈ ਤਾਂ ਅਮਰੀਕਾ ਦੇ ਪੂੰਜੀਵਾਦ ਹੀ ਨਹੀਂ ਉਦਾਰ ਪੂੰਜੀਵਾਦ ਤਕ ਦਾ ਕਰੂਪ ਚਿਹਰਾ ਵੀ ਨੰਗਾ ਹੋ ਚੁੱਕਾ ਹੈ। ਫਿਊਕੋਮਾਂ ਦਾ ਐਂਡ ਆਫ਼ ਹਿਸਟਰੀ ਦਾ ਦਾਅਵਾ ਫੋਕੀ ਫੜ, ਬਣ ਕੇ ਰਹਿ ਗਿਆ ਹੈ। ਸੈਮੂਅਲ ਹੰਟਿੰਗਟਨ ਦਾ ਸੱਭਿਅਤਾਵਾਂ ਦੇ ਭੇੜ ਦਾ ਮਾਡਲ ਵੀ ਅਮਨ-ਸ਼ਾਂਤੀ ਤੇ ਵਿਸ਼ਵ ਭਾਈਚਾਰੇ ਦੇ ਮਾਡਲ ਦੀ ਥਾਂ ਟਕਰਾਵ ਦਾ ਯਥਾਰਥ ਚਿਤ੍ਰਨ ਤਕ ਸੀਮਿਤ ਹੈ। ਇਸ ਸਮੇਂ ਇਸ ਜਗਤ ਤਮਾਸ਼ੇ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ਵ ਭਾਈਚਾਰੇ ਦੀ ਬਹੁਰੰਗੀ ਹੋਂਦ ਨੂੰ ਸਵੀਕਾਰਨ ਦਾ ਇਹ ਸੰਦੇਸ਼ ਹੀ ਸਾਰਥਕ ਦਿਸ਼ਾ ਦੇ ਸਕਦਾ ਹੈ :

*ਕੋਊ ਭਇਓ ਮੁੰਡੀਆ, ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ, ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* *(ਅਕਾਲ ਉਸਤਤ)*

ਇਸ ਜਗਤ ਤਮਾਸ਼ੇ ਨੂੰ ਵੇਖਣ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਏ ਤਾਂ

**ਹਾਊਸ ਨੰ. ੨, ਸਟਰੀਟ ਨੰ. ੯, ਗੁਰੂ ਨਾਨਕ ਨਗਰ, ਪਟਿਆਲਾ।*

ਉਨ੍ਹਾਂ ਕਿਹਾ :

*ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥ (ਬਚਿਤ੍ਰ ਨਾਟਕ)*

ਪਰ ਇਹ ਤਮਾਸ਼ਾ ਬਿਨਾਂ ਕਿਸੇ ਸੇਧ ਦੇ ਚੱਲਦਾ ਰਹਿਣਾ ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਉਨ੍ਹਾਂ ਨੇ ਇਸ ਤਮਾਸ਼ੇ ਦੀ ਹਰ ਧਿਰ ਨੂੰ ਸਪਸ਼ਟ ਕੀਤਾ ਕਿ ਮੈਂ ਹੱਕ, ਨਿਆਂ, ਸੱਚ, ਧਰਮ ਲਈ ਲੜਾਂਗਾ। ਦੁਸ਼ਟਾਂ ਦਾ ਨਾਸ ਕਰਾਂਗਾ, ਨੇਕ ਬੰਦਿਆਂ ਦੇ ਨਾਲ ਖਲੋਵਾਂਗਾ :

*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥ (ਉਹੀ)*

ਉਨ੍ਹਾਂ ਨੂੰ ਇਸ ਜਗਤ ਤਮਾਸ਼ੇ ਦੇ ਬਹੁਰੰਗੇ ਸਰੂਪ ਦਾ ਉਹ ਗੁਰਮਤਿ ਦਰਸ਼ਨ ਵਿਰਸੇ ਵਿਚ ਮਿਲਿਆ ਸੀ ਜੋ ਇਹ ਦ੍ਰਿੜ੍ਹ ਕਰਵਾਉਂਦਾ ਸੀ :

*ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥ (ਪੰਨਾ ੧੨)*

ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਇਹ ਸੰਦੇਸ਼ ਰੂਪ ਵਟਾ-ਵਟਾ ਕੇ ਨਿਰੰਤਰ ਜਨ-ਸਧਾਰਨ ਨੂੰ ਦ੍ਰਿੜ੍ਹ ਕਰਵਾਇਆ ਜਾ ਰਿਹਾ ਸੀ ਕਿ ਇਸ ਜਗਤ ਦੇ ਸਿਰਜਨਹਾਰੇ ਦਾ ਕੋਈ ਇਕ ਨਾਮ ਨਹੀਂ। ਉਸ ਨੂੰ ਮਿਲਣ ਦਾ ਕੋਈ ਇੱਕੋ ਰਾਹ ਹੀ ਨਹੀਂ। ਇਸ ਜਗਤ ਜਲੰਦੇ ਦੇ ਕਲਿਆਣ ਲਈ ਹਰ ਮਾਰਗ ਪ੍ਰਵਾਨ ਹੈ :

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ ੮੫੩)*

ਇਹ ਜਗਤ ਸੱਚੇ ਅਕਾਲ ਪੁਰਖ ਦੀ ਕੋਠੜੀ ਹੈ। ਹਰ ਇਕ ਵਿਚ ਉਸ ਦੀ ਜੋਤ ਹੈ। ਕਿਸੇ ਦੇ ਮਾੜੀ ਸੋਚ ਕਰਮ ਤੇ ਵਿਹਾਰ ਨਾਲ ਬੰਦੇ ਦਾ ਸ਼ੀਸ਼ਾ ਧੁੰਦਲਾ ਹੋਣ ਕਾਰਨ, ਉਸ ਵਿਚਲੀ ਜੋਤ ਸਾਫ਼ ਨਜ਼ਰ ਨਹੀਂ ਆਉਂਦੀ। ਜੋਤ ਤਾਂ ਉਹੀ ਹੈ। ਇਸ ਜਗਤ ਦਾ ਮਾਲੀ ਉਹ ਅਕਾਲ ਪੁਰਖ ਆਪ ਹੈ। ਇਹ ਰੰਗ-ਬਿਰੰਗਾ ਬਾਗ ਉਸ ਦੀ ਖੇਡ ਹੈ। ਇਸ ਦੇ ਰੰਗ ਬਰੰਗੇਪਣ ਨੂੰ ਮਿਟਾਉਣਾ ਤੇ ਮਿਟਦੇ ਵੇਖਣਾ ਉਨ੍ਹਾਂ ਨੂੰ ਪ੍ਰਵਾਨ ਨਹੀਂ ਸੀ। ਇਸ ਦੀ ਬਹੁ-ਰੰਗੀ, ਬਹੁ-ਸੁਰੀ ਸਲਾਮਤੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਵਿਭਿੰਨ ਜਾਤਾਂ, ਪ੍ਰਾਂਤਾਂ, ਵਰਣਾਂ, ਮਤਾਂ-ਮਤਾਂਤਰਾਂ ਦੇ ਭਗਤਾਂ, ਭੱਟਾਂ ਤੇ ਹੋਰ ਮਹਾਂ ਪੁਰਖਾਂ ਦੀ ਬਾਣੀ ਸੰਕਲਿਤ ਕੀਤੀ ਸੀ ਤੇ ਆਖਿਆ ਸੀ :

*ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥ (ਪੰਨਾ ੧੨੫੧)*

ਇਸ ਵਿਚ ਦੂਜੇ ਲਈ ਥਾਂ ਸੀ। ਅਨੇਕਤਾ ਲਈ ਸਤਿਕਾਰ ਸੀ। ਇਸੇ ਅਨੇਕਤਾ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੪੨ ਸਾਲ ਦੇ ਸੰਖੇਪ ਪਰ ਘਟਨਾ ਭਰਪੂਰ ਕਾਲ-ਖੰਡ ਵਿਚ ਆਪਣੇ ਪਿਤਾ, ਮਾਤਾ, ਚਾਰੇ ਸਾਹਿਬਜ਼ਾਦਿਆਂ ਦੀ

ਕੁਰਬਾਨੀ ਦਿੱਤੀ ਅਤੇ ਆਪ ਪ੍ਰਭੂ ਤੋਂ ਇਹ ਮੰਗ ਕੀਤੀ :

*ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ।*
*ਨ ਡਰੋਂ ਅਰਿ ਸੋ ਜਬ ਜਾਇ ਲਰੋ ਨਿਸਚੈ ਕਰਿ ਅਪੁਨੀ ਜੀਤ ਕਰੋਂ।*
*ਅਰੁ ਸਿਖਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।*

*(ਚੰਡੀ ਚਰਿਤ੍ਰ)*

ਕਿਸੇ ਡਰ ਦਾਬੇ ਜਾਂ ਧੱਕੇ ਕਾਰਨ ਸਿੱਖ ਬਣਨ ਦੀ ਗੱਲ ਪ੍ਰਭੂ ਅੱਗੇ ਕੀਤੀ ਇਸ ਬੇਨਤੀ ਵਿਚ ਨਹੀਂ। ਆਪਣੇ ਜਾਂ ਆਪਣੇ ਪਰਵਾਰ ਦੀ ਖੁਸ਼ਹਾਲੀ ਜਾਂ ਲੰਬੀ ਉਮਰ ਦੀ ਮੰਗ ਨਹੀਂ। ਮੰਗ ਹੈ ਤਾਂ ਸ਼ੁੱਭ ਕਰਮਾਂ ਲਈ ਲੜਣ ਤੇ ਲੋੜ ਪਵੇ ਤਾਂ ਜੂਝ ਮਰਨ ਦੀ। ਔਖੀ ਘੜ੍ਹੀ ਜਾਂ ਸੰਕਟ ਵਿਚ ਕਿਸੇ ਨਿਰਾਸ਼ਾ ਦੀ ਸੁਰ ਇਸ ਵਿਚ ਨਹੀਂ। ਜਿੱਤ ਦਾ ਨਿਸ਼ਚਾ ਹੈ। ਵਿਸ਼ਵਾਸ ਹੈ। ਇਹ ਵਿਸ਼ਵਾਸ ਉਹ ਸਾਰੀ ਮਨੁੱਖਤਾ ਨੂੰ ਦ੍ਰਿੜ੍ਹ, ਕਰਵਾਉਂਦੇ ਹਨ ਕਿ ਹਰ ਦੁਸ਼ਟ ਦਾ ਖਾਤਮਾ ਹੋਵੇਗਾ। ਨੇਕੀ ਤੇ ਨਿਆਂ ਦਾ ਹਰ ਦੁਸ਼ਮਣ ਹਾਰੇਗਾ। ਅੰਤ ਵਿਚ ਹੱਕ ਸੱਚ ਹੀ ਵਿਜਈ ਹੋਵੇਗਾ :

*ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ॥*
*ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ॥*
*ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ॥*
*ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੈ॥੭॥*

*(ਤ੍ਵ ਪ੍ਰਸਾਦਿ ਸਵੱਯੇ)*

ਇਸੇ ਦ੍ਰਿੜ੍ਹ ਵਿਸ਼ਵਾਸ ਤੇ ਸੱਚੇ ਸੁੱਚੇ ਉਦੇਸ਼ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਦੀ ਸਭ ਤੋਂ ਸ਼ਕਤੀਸ਼ਾਲੀ ਹਕੂਮਤ ਨਾਲ ਮੱਥਾ ਲਾਇਆ। ਔਰੰਗਜ਼ੇਬ ਜਿਸ ਦਾ ਸਾਰੇ ਹਿੰਦੁਸਤਾਨ ਉੱਤੇ ਇਕ ਛਤਰ ਰਾਜ ਸੀ, ਜਿਸ ਅੱਗੇ ਕੋਈ ਅਵਾਜ਼ ਨਹੀਂ ਸੀ ਕੱਢ ਸਕਦਾ, ਜੋ ਆਪਣੇ ਆਪ ਨੂੰ ਔਰੰਗਜ਼ੇਬ ਭਾਵ ਤਖਤ ਦੀ ਸ਼ੋਭਾ, ਤਖਤ ਦੀ ਸ਼ਾਨ ਕਹਿੰਦਾ ਸੀ, ਉਸ ਨੂੰ ਉਸ ਦੇ ਅਨਿਆਂ ਪੂਰਨ ਜੀਵਨ ਵਿਹਾਰ ਕਾਰਨ ਤਖਤ ਉੱਤੇ ਬਦਨੁਮਾ ਦਾਗ ਕਹਿ ਕੇ ਫਿਟਕਾਰਿਆ। ਉਸ ਨੂੰ ਲਿਖ ਕੇ ਕਿਹਾ ਕਿ ਚਾਲੀ ਭੁੱਖੇ ਸਿੱਖਾਂ ਨੇ ਤੇਰੀ ਦਸ ਲੱਖ ਫੌਜ ਦਾ ਟਾਕਰਾ ਕੀਤਾ ਹੈ ਅਤੇ ਉਹ ਵੀ ਉਦੋਂ ਜਦੋਂ ਉਹ ਅਚਾਨਕ ਆ ਪਏ :

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ।*
*ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ।੧੯।* *(ਜ਼ਫਰਨਾਮਾ)*

ਉਸ ਨੂੰ ਆਖਿਆ ਕਿ, ਕੀ ਹੋਇਆ ਤੂੰ ਚਿੰਗਾੜੀਆਂ ਬੁਝਾ ਦਿੱਤੀਆਂ ਨੇ, ਪਰ ਭਾਂਬੜ ਅਜੇ ਕਾਇਮ ਹੈ। ਤੂੰ ਤਾਂ ਬਸ ਚਾਰ ਸਪੋਲੀਏ ਹੀ ਮਾਰੇ ਨੇ, ਅਜੇ ਫਨੀਅਰ ਕਾਇਮ ਹੈ। ਜੋ ਤੂੰ ਕੀਤਾ ਹੈ ਇਹ ਕਾਹਦੀ ਮਰਦਾਨਗੀ ਹੈ :

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ।*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ ।*
*ਚਿਹ ਮਰਦੀ ਕਿ ਅਖ਼ਗਰ ਖਮੋਸ਼ਾ ਕੁਨੀ ।*
*ਕਿ ਆਤਸ਼ ਦਮਾਂ ਰਾ ਬ ਦੌਰਾਂ ਕੁਨੀ ।੭੯।* (ਉਹੀ)

ਤੂੰ ਤੇ ਤੇਰੇ ਬੰਦੇ ਮੂੰਹੋਂ ਕੁਝ ਕਹਿੰਦੇ ਹਨ, ਦਿਲੋਂ ਕੁਝ। ਮਰਦ ਇੰਝ ਨਹੀਂ ਕਰਦੇ। ਉਹ ਅੰਦਰੋਂ ਬਾਹਰੋਂ ਇਕ ਹੁੰਦੇ ਹਨ। ਮੂੰਹ ਵਿਚ ਹੋਰ ਤੇ ਦਿਲ ਵਿਚ ਹੋਰ। ਇਹ ਗੱਲ ਮਰਦਾਂ ਨੂੰ ਸ਼ੋਭਾ ਨਹੀਂ ਦਿੰਦੀ :

*ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ।*
*ਨਾ ਸ਼ਿਕਮੇਂ ਦਿਗਰ ਦਰ ਦਹਾਨੇ ਦਿਗਰ।੫੫।* (ਉਹੀ)

ਇਹ ਬੋਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਸਚੁ ਸੁਣਾਇਸੀ ਸਚ ਕੀ ਬੇਲਾ' ਦੇ ਹੀ ਬੋਲ ਹਨ। ਉਹ ਬੋਲ ਜਿਨ੍ਹਾਂ ਨੂੰ ਬੋਲਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਕ ਸੱਚ ਤੇ ਅਨੇਕਤਾ ਦੀ ਰੱਖਿਆ ਕਰਦੇ ਹੋਏ, ਬਾਬਰ ਨਾਲ ਸ਼ਾਂਤਮਈ ਟੱਕਰ ਲਈ ਸੀ, ਉਸੇ ਸੁਰ ਵਿਚ ਸ਼ਸਤਰ ਚੁੱਕ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੱਕ ਸੱਚ ਨਿਆਂ ਅਤੇ ਬਹੁ-ਵਚਨੀ ਮਨੁੱਖੀ ਹੋਂਦ ਹਸਤੀ ਦੀ ਸਹਿਹੋਂਦ ਲਈ ਔਰੰਗਜ਼ੇਬ ਨਾਲ ਟੱਕਰ ਲਈ। ਇਸ ਟੱਕਰ ਦੀ ਚਿਹਨਾਤਮਿਕ ਸਿਖਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਔਰੰਗਜ਼ੇਬ ਦੀ ਦੱਖਣ ਵਿਚ ਮੌਤ ਹੈ। ਸਿੱਖ ਪਰੰਪਰਾ ਇਸ ਗੱਲ ਦੀ ਗਵਾਹ ਹੈ ਕਿ ਇਕ ਮੌਤ ਦਾ ਤਤਕਾਲ ਕਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਡਰ ਬਾਗੀ ਬੋਲਾਂ ਵਾਲਾ ਉਹ ਵਿਜੇ ਪੱਤਰ ਸੀ ਜਿਸ ਨੂੰ ਅੱਜ ਜ਼ਫ਼ਰਨਾਮਾ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਪੱਤਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਉਸ ਦਾ ਕਿਰਦਾਰ ਆਈਨੇ ਵਿਚ ਵਿਖਾਇਆ ਸੀ ਤੇ ਜਗਤ-ਤਮਾਸ਼ੇ ਦੀ ਅਨੇਕਤਾ ਲਈ ਨਿਰੰਤਰ ਲੜਦੇ ਰਹਿਣ ਦਾ ਅਜ਼ਮ ਦੁਹਰਾਇਆ ਸੀ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਲੇਰੀ ਤੇ ਕੁਰਬਾਨੀ ਦਾ ਹੀ ਫਲ ਹੈ ਕਿ ਅੱਜ ਦੇਸ਼ ਵਿਚ ਅਨੇਕਤਾ ਦੇ ਸੁਰ ਸੁਣੀਂਦੇ ਹਨ। ਦੂਜੇ ਲਈ ਥਾਂ ਹੈ। ਮਹਾਂਕਵੀ ਭਾਈ ਸੰਤੋਖ ਸਿੰਘ ਆਪਣੇ ਬੋਲਾਂ ਵਿਚ ਇਸ ਸੱਚਾਈ ਨੂੰ ਇਉਂ ਪੇਸ਼ ਕਰਦੇ ਹਨ :

*ਛਾਏ ਜਾਤੀ ਏਕਤਾ ਅਨੇਕਤਾ ਵਿਲਾਏ ਜਾਤੀ ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਹੀ ਪਰਪੱਕ ਜਾਤੇ ਧਰਮ ਧਸੱਕ ਜਾਤੇ ਵਰਨ ਗਰਕ ਜਾਤੇ, ਸਹਿਤ ਵਿਧਾਨ ਕੀ।*
*ਦੇਵੀ ਦੇਵ ਦੇਵਤੇ ਸੰਤੋਖ ਸਿੰਘ ਦੂਰ ਹੋਤੇ ਰੀਤ ਮਿਟ ਜਾਤੀ ਕਥਾ ਵੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ ਮੂਰਤਿ ਨਾ ਹੋਤੀ ਜੋ ਪੈ ਕਰੁਣਾਨਿਧਾਨ ਕੀ।*

ਗੌਰਤਲਬ ਹੈ ਕਿ ਅਨੇਕਤਾ ਦੀ ਇਸ ਸੁਰ ਵਿਚ ਵੇਦ, ਪੁਰਾਣਾਂ ਤੇ ਦੇਵੀ-ਦੇਵਤਿਆਂ ਦੀ ਗੱਲ ਮਹਾਂਕਵੀ ਨੇ ਬਾਅਦ ਵਿਚ ਕੀਤੀ ਹੈ, ਪਹਿਲਾਂ ਉਸ ਨੇ ਕਤੇਬਾਂ ਤੇ ਪਾਕ-ਕੁਰਾਨ ਦੀ ਕੁਚੀਲਤਾ ਜਾਂ ਬੇਹੁਰਮਤੀ ਨੂੰ ਗੁਰੂ ਸਾਹਿਬ ਵੱਲੋਂ ਰੋਕੇ ਜਾਣ ਦੀ

ਗੱਲ ਕੀਤੀ ਹੈ। ਉਹ ਕਹਿੰਦਾ ਹੈ ਕਿ ਗੁਰੂ ਸਾਹਿਬ ਦੇ ਉੱਦਮ ਸੰਘਰਸ਼ ਅਤੇ ਕੁਰਬਾਨੀ ਤੋਂ ਬਿਨਾਂ ਕਤੇਬਾਂ ਤੇ ਕੁਰਾਨ ਦੀ ਸਿੱਖਿਆ ਵੀ ਅਨਿਆਂਸ਼ੀਲ ਲੋਕਾਂ ਨੇ ਮਿੱਟੀ ਵਿਚ ਮਿਲਾ ਦੇਣੀ ਸੀ। ਅਨੇਕਤਾ ਦੀ ਸੁਰ ਕਿਤੇ ਨਹੀਂ ਸੀ ਸੁਣਦੀ। ਸਭ ਪਾਸੇ ਇੱਕੋ ਅਵਾਜ਼ ਹੋਣੀ ਸੀ। ਧਰਮ, ਸੱਚ ਤੇ ਨਿਆਂ ਦੀ ਕੇਵਲ ਇੱਕੋ ਪਰਿਭਾਸ਼ਾ ਜੋ ਸੱਤਾ ਨੂੰ ਮਨਜ਼ੂਰ ਸੀ। ਇਸ ਨਾਲ ਸਭ ਪਾਸੇ ਪਾਪ ਦਾ ਹੀ ਵਰਤਾਰਾ ਹੁੰਦਾ। ਧਰਮ ਦਾ ਸੱਚਾ ਰੂਪ ਕਿਤੇ ਨਾ ਰਹਿੰਦਾ। ਭਾਰਤ ਦੀ ਸਦੀਆਂ ਤੋਂ ਤੁਰੀ ਆਉਂਦੀ ਵੇਦਾਂ, ਪੁਰਾਣਾਂ, ਦੇਵੀ-ਦੇਵਤਿਆਂ ਦੇਹੁਰਿਆਂ, ਮੰਦਰਾਂ ਦੀ ਹਰ ਰੀਤ ਤੇ ਕਥਾ ਕਹਾਣੀ ਖਤਮ ਹੋ ਜਾਣੀ ਸੀ। ਇਸ ਸਾਰੀ-ਅਨਿਸ਼ਟਕਾਰੀ-ਸਥਿਤੀ ਤੋਂ ਬਚਾਅ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ।

ਸੂਫੀ ਕਵੀ ਬੁੱਲੇ ਸ਼ਾਹ ਤਾਂ ਇਸ ਨੂੰ ਸਪਸ਼ਟ ਹੀ ਇਕ ਰੰਗੇ ਇਸਲਾਮੀ ਸਾਮਰਾਜ ਦੀ ਸਭ ਤੋਂ ਵੱਡੀ ਰੁਕਾਵਟ ਕਹਿ ਕੇ ਰਤਾ ਉਲਾਰ ਸੁਰ ਇਉਂ ਉਚਾਰਦਾ ਹੈ :

*'ਨਾ ਕਹੂੰ ਅਬ ਕੀ, ਨਾ ਕਹੂੰ ਤਬ ਕੀ ਬਾਤ ਕਹੂੰ ਜਬ ਕੀ*
*ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ'*

ਦਰਅਸਲ, ਮਨੁੱਖ ਨੂੰ ਇੰਝ ਵਲਗਣਾਂ ਵਿਚ ਵੰਡ ਕੇ ਵੇਖਣ ਦੀ ਸੋਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪ੍ਰਵਾਨ ਹੀ ਨਹੀਂ ਸੀ। ਉਹ ਉਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਸਨ ਜਿਨ੍ਹਾਂ ਨੇ ਕਿਹਾ ਸੀ, 'ਨਾ ਕੋਈ ਹਿੰਦੂ ਨਾ ਮੁਸਲਮਾਨ'। ਉਸ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਸਿੱਖ ਰਾਏ ਬੁਲਾਰ ਮੁਸਲਮਾਨ ਸੀ। ਉਸ ਦਾ ਜੀਵਨ ਭਰ ਦਾ ਸਾਥੀ ਮੁਸਲਮਾਨ ਮਰਾਸੀ ਭਾਈ ਮਰਦਾਨਾ ਜੀ ਸਨ ਜਿਸ ਨੂੰ ਉਹ ਭਾਈ ਆਖ ਕੇ ਬੁਲਾਉਂਦੇ ਸਨ। ਉਸੇ ਗੁਰੂ ਸਾਹਿਬ ਦੀ ਜੋਤ ਸ੍ਰੀ ਗੁਰੂ ਅਰਜਨ ਸਾਹਿਬ ਜਿਨ੍ਹਾਂ ਨੇ ਸਿੱਖਾਂ ਦੇ ਸਭ ਤੋਂ ਮੁਕੱਦਸ ਧਰਮ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਮੁਸਲਮਾਨ ਫਕੀਰ ਸਾਈਂ ਮੀਆਂ ਮੀਰ ਜੀ ਤੋਂ ਰਖਵਾਈ ਸੀ ਤੇ ਮੁਸਲਮਾਨ ਸੂਫੀ ਬਾਬਾ ਫਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਨੂੰ ਮਜ਼ਹਬਾਂ ਤੋਂ ਉਪਰ ਕਹਿ ਕੇ ਨਮਸਕਾਰ ਕਰਦੇ ਹੋਏ ਆਖਦੇ ਹਨ:

*ਨਮਸਤੰ ਅਧਰਮੰ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਈ ਅਕਾਲ ਪੁਰਖ ਹਰ ਚਿਹਨ ਚੱਕਰ, ਜਾਤ ਪਾਤ, ਨਾਮ ਤੋਂ ਮੁਕਤ ਹੈ। ਉਸ ਨੂੰ ਕਿਸੇ ਵੀ ਨਾਮ ਨਾਲ ਯਾਦ ਕੀਤਾ ਜਾ ਸਕਦਾ ਹੈ :

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*

---

*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥ (ਜਾਪੁ ਸਾਹਿਬ)*

ਗੁਰੂ ਸਾਹਿਬ ਦਾ ਵਿਰੋਧ ਹਿੰਦੂ ਜਾਂ ਮੁਸਲਮਾਨ ਨਾਲ ਨਹੀਂ ਸੀ। ਅਜਿਹਾ ਹੁੰਦਾ ਤਾਂ ਉਹ ਜਦੋਂ ਦਿੱਲੀ ਦੇ ਸ਼ਹਿਨਸ਼ਾਹ ਔਰੰਗਜ਼ੇਬ ਜਾਂ ਸਰਹਿੰਦ ਸੂਬੇਦਾਰ ਵਜ਼ੀਰ ਖਾਂ ਨਾਲ ਹੀ ਲੜਦੇ। ਭੰਗਾਣੀ ਦੇ ਰਾਜੇ ਭੀਮ ਚੰਦ ਅਤੇ ਹੋਰ ਪਹਾੜੀ ਰਾਜਿਆਂ ਨਾਲ ਟੱਕਰ ਨਾ ਲੈਂਦੇ। ਉਨ੍ਹਾਂ ਦੇ ਸੰਗੀਆਂ ਸਾਥੀਆਂ ਵਿਚ ਕੇਵਲ ਹਿੰਦੂ-ਸਿੱਖ ਹੁੰਦੇ, ਪੀਰ ਬੁੱਧੂ ਸ਼ਾਹ ਵਰਗੇ ਪੀਰ ਨਾ ਹੁੰਦੇ ਜਿਨ੍ਹਾਂ ਆਪਣੇ ਭਰਾਵਾਂ ਤੇ ਪੁੱਤਰਾਂ ਦੀ ਬਲੀ ਗੁਰੂ ਸਾਹਿਬ ਦੇ ਸਾਥੀ ਵਜੋਂ ਲੜ ਕੇ ਦਿੱਤੀ। ਭਾਈ ਗਨੀ ਖਾਂ ਤੇ ਭਾਈ ਨਬੀ ਖਾਂ ਵਰਗੇ ਮੁਸਲਮਾਨ ਸ਼ਾਹੀ ਫੌਜਾਂ ਦੇ ਘੇਰੇ ਦੇ ਬਾਵਜੂਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉੱਚ ਦਾ ਪੀਰ ਕਹਿ ਕੇ ਨਾ ਅਪਣਾਉਂਦੇ। ਯੁੱਧ ਦੇ ਮੈਦਾਨ ਵਿਚ ਲੜਦੇ ਸਮੇਂ ਵੀ ਜ਼ਖ਼ਮੀਆਂ ਦੀ ਮਰਹਮ-ਪੱਟੀ ਤੇ ਸੇਵਾ-ਸੰਭਾਲ ਸਮੇਂ ਉਹ ਜਾਂ ਉਨ੍ਹਾਂ ਦੇ ਸਾਥੀ ਹਿੰਦੂ ਮੁਸਲਮਾਨ ਦਾ ਵਿਤਕਰਾ ਕਦੇ ਨਹੀਂ ਸਨ ਕਰਦੇ। ਭਾਈ ਘਨੱਈਆ ਜੀ ਨੂੰ ਉਨ੍ਹਾਂ ਬਿਨਾਂ ਮਜ਼ਹਬੀ ਵਿਤਕਰੇ ਦੇ ਹਰ ਇਕ ਦੀ ਸੇਵਾ-ਸੰਭਾਲ ਦੇ ਆਦੇਸ਼ ਦਿਤੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਬਿਨਾਂ ਭੇਦ-ਭਾਵ ਦੇ ਸਾਰੇ ਮਨੁੱਖੀ ਭਾਈਚਾਰੇ ਦੇ ਹੱਕਾਂ, ਹਿੱਤਾਂ ਦੀ ਰਾਖੀ ਲਈ ਕੀਤੀ ਸੀ ਅਤੇ ਇਸ ਨੂੰ ਅਕਾਲ ਪੁਰਖ ਦੀ ਫੌਜ ਦੇ ਰੂਪ ਵਿਚ ਚਿਤਵਿਆ ਸੀ। ਸਰਬ ਲੋਹ ਗ੍ਰੰਥ ਇਸ ਤੱਥ ਨੂੰ ਇਉਂ ਚੇਤੇ ਕਰਦਾ ਹੈ :

*ਖਾਲਸਾ ਅਕਾਲ ਪੁਰਖ ਕੀ ਫੌਜ॥*
*ਪ੍ਰਗਟਯੋ ਖਾਲਸਾ ਪਰਮਾਤਮ ਕੀ ਮੌਜ॥*

ਇਸ ਫੌਜ ਦੇ ਮਾਲਕ ਕੇਵਲ ਸਿੱਖ ਨਹੀਂ। ਇਸ ਉੱਤੇ ਹਰ ਦੀਨ-ਦੁਖੀ ਦਾ ਹੱਕ ਹੈ ਕਿਉਂਕਿ ਇਸ ਦਾ ਮਾਲਕ ਵਾਹਿਗੁਰੂ ਆਪ ਹੈ। ਇਸ ਦੀ ਫਤਿਹ ਵੀ ਇਸੇ ਲਈ ਨਿਸ਼ਚਿਤ ਹੈ ਕਿ ਇਸ ਦਾ ਮਾਲਕ ਵਾਹਿਗੁਰੂ ਹੈ। ਇਹੀ ਅਟੱਲ ਸੱਚਾਈ ਸਿੱਖਾਂ ਦੇ ਪਰੰਪਰਾਗਤ ਅਭਵਾਦਨ ਵਿਚ ਨਿੱਤ ਦੁਹਰਾਈ ਜਾਂਦੀ ਹੈ : ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ॥ ਵਿਸ਼ਵ ਵਿਚ ਕਿਤੇ ਵੀ ਅਨਿਆਂ, ਜਬਰ, ਜ਼ੁਲਮ ਹੋ ਰਿਹਾ ਹੋਵੇ ਬਿਨਾਂ ਕਿਸੇ ਭਿੰਨ ਭੇਦ ਦੇ ਖਾਲਸੇ ਤੋਂ ਉਸ ਵਿਚ ਹੱਕ-ਸੱਚ ਲਈ ਅਵਾਜ਼ ਉਠਾਉਣਾ ਹੀ ਨਹੀਂ, ਹਰ ਪ੍ਰਕਾਰ ਦੇ ਸੰਘਰਸ਼ ਦੀ ਤਵੱਕੋ ਕੀਤੀ ਜਾਂਦੀ ਹੈ।

ਚੇਤੇ ਰਹੇ ਕਿ ਗੁਰੂ ਸਾਹਿਬ ਨੇ ਅਕਾਲ ਪੁਰਖ ਦੀ ਇਹ ਨਿਡਰ ਨਿਰਭੈ ਫੌਜ

ਸਿੱਖਿਅਤ ਜਾਂ ਪਰੰਪਰਾਗਤ ਲੜਾਕੂ ਕਬੀਲਿਆਂ ਵਿੱਚੋਂ ਨਹੀਂ ਸੀ ਸਿਰਜੀ। ਉਨ੍ਹਾਂ ਸਦੀਆਂ ਦੇ ਗ਼ੁਲਾਮ ਨੀਵੇਂ ਲਿਤਾੜੇ ਸਵੈਮਾਣ ਗਵਾ ਚੁੱਕੇ ਸਧਾਰਨ ਲੋਕਾਂ ਨੂੰ ਇਸ ਸੱਚੇ ਸੁੱਚੇ ਆਦਰਸ਼ ਲਈ ਲਾਮਬੱਧ ਕੀਤਾ ਸੀ। ਕੇਵਲ ਲਾਮਬੱਧ ਹੀ ਨਹੀਂ ਕੀਤਾ ਸੀ, ਉਨ੍ਹਾਂ ਅੰਦਰ ਸ਼ਸਤਰ ਚੁੱਕਣ ਤੇ ਮੈਦਾਨ-ਏ-ਜੰਗ ਵਿਚ ਕੁੱਦਣ ਦਾ ਜਜ਼ਬਾ ਪੈਦਾ ਕੀਤਾ ਸੀ। ਉਹ ਲੋਕ ਜਿਨ੍ਹਾਂ ਕਦੇ ਨੰਗੀ ਕਰਦ ਵੀ ਨਹੀਂ ਸੀ ਫੜੀ ਤੇ ਜੋ ਰਤਾ ਕੁ ਗਲ ਤੇ ਡਰ ਜਾਂਦੇ ਸਨ, ਉਨ੍ਹਾਂ ਨੂੰ ਕਿਰਪਾਨ ਫੜਣ ਦਾ ਹੌਂਸਲਾ ਹੀ ਨਹੀਂ ਜੋਸ਼ ਵੀ ਦਿੱਤਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਬੋਲ ਹੀ ਐਸੇ ਖੜਕਵੇਂ ਸਨ ਕਿ ਪੜਣ-ਸੁਣਨ ਵਾਲੇ ਦਾ ਦਿਲ ਵਿਸ਼ਵਾਸ ਤੇ ਜੋਸ਼ ਨਾਲ ਭਰ ਜਾਂਦਾ। ਸ਼ਬਦਾਂ ਦੀ ਜੜ੍ਹਤ ਐਸੀ ਕੀਤੀ ਕਿ ਉਚਾਰਨ ਵਿਚ ਤਲਵਾਰਾਂ ਦਾ ਟਕਰਾਅ ਗੂੰਜਦਾ। 'ਜ਼ਰਾ ਵੇਖੋ' :

*ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥੨॥*

*(ਬਚਿਤ੍ਰ ਨਾਟਕ)*

ਨੀਵੇਂ ਨਿਤਾਣੇ ਤੇ ਸਦੀਆਂ ਦੇ ਗ਼ੁਲਾਮ ਲੋਕਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਕਤ ਦੇ ਹਾਕਮਾਂ ਨਾਲ ਅੱਖ ਮਿਲਾ ਕੇ ਗੱਲ ਕਰਨਾ ਸਿਖਾਇਆ। ਉਨ੍ਹਾਂ ਦੀ ਪਾਤਸ਼ਾਹੀ ਨੂੰ ਝੂਠੀ ਅਤੇ ਵਕਤੀ ਕਹਿ ਕੇ ਵੰਗਾਰਿਆ। ਇਨ੍ਹਾਂ ਲੋਕਾਂ ਵਿਚ ਇਹ ਜੋਸ਼ ਜਾਗਿਆ ਕਿ ਇਹ ਗੁਰਮਤਿ ਦੇ ਇਸ ਨਾਅਰੇ ਨੂੰ ਨਿਡਰ ਹੋ ਕੇ ਉਚਾਰਨ ਲਗੇ :

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥* *(ਪੰਨਾ ੧੦੮੮)*

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇਨ੍ਹਾਂ ਨਿਤਾਣਿਆਂ ਵਿਚ ਐਸਾ ਵਿਸ਼ਵਾਸ ਭਰਿਆ ਕਿ ਇਹ ਲੋਕ ਕੁਝ ਹੀ ਸਮੇਂ ਪਿੱਛੋਂ ਸ਼ਕਤੀਸ਼ਾਲੀ ਹਕੂਮਤ ਲਈ ਸਿਰਦਰਦੀ ਬਣ ਗਏ। ਮਜ਼ਬੂਰ ਹੋ ਕੇ ਹਕੂਮਤ ਨੇ ਆਪ ਨਵਾਬੀ ਦੀ ਪੇਸ਼ਕਸ਼ ਕੀਤੀ। ਇਤਿਹਾਸ ਇਸ ਦਾ ਗਵਾਹ ਹੈ ਕਿ ਇਨ੍ਹਾਂ ਦਾ ਇਸ ਪੇਸ਼ਕਸ਼ ਉੱਤੇ ਪਹਿਲਾ ਪ੍ਰਤਿਕਰਮ ਇਹ ਸ਼ੀ ਕਿ ਅਸੀਂ ਨਵਾਬੀ ਦੀ ਪੇਸ਼ਕਸ਼ ਕੀ ਕਰਨੀ ਹੈ। ਸਾਡਾ ਦਾਅਵਾ ਤਾਂ ਪਾਤਸ਼ਾਹੀ ਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਸਿਰਫ ਪੰਝੀ ਸਾਲ ਪਿੱਛੋਂ ੧੭੩੩ ਵਿਚ ਝਬਾਲ, ਕੰਗਨਪੁਰ ਤੇ ਦੀਪਾਲਪੁਰ ਦੀ ਨਵਾਬੀ ਦੀ ਪੇਸ਼ਕਸ਼ ਹੋਣ ਉੱਤੇ ਸਿੱਖਾਂ ਦੇ ਉਸ ਸਮੇਂ ਦੇ ਜਥੇਦਾਰ ਦਰਬਾਰਾ ਸਿੰਘ ਨੇ ਜੋ ਕਿਹਾ, ਉਸ ਨੂੰ ਭਾਈ ਰਤਨ ਸਿੰਘ (ਭੰਗੂ) ਕਰਤਾ ਪ੍ਰਾਚੀਨ ਪੰਥ ਪ੍ਰਕਾਸ਼ ਇਉਂ ਦੱਸਦੇ ਹਨ :

*ਦਰਬਾਰੈ ਸਿੰਘ ਅਗਯੋਂ ਕਹੀ, ਅਸੀਂ ਨਿਬਾਬੀ ਕਦ ਚਹੈਂ ਲਈ।*
*. . . ਹਮ ਰਾਖਤ ਪਾਤਿਸ਼ਾਹੀ ਦਾਵਾ, ਜਾਂ ਇਤਕੋ ਜਾਂ ਅਗਲੋ ਪਾਵਾ।*
*. . . ਧ੍ਰੁ ਵਿਧਰਤ ਔ ਧਵਲ ਡੁਲਾਇ, ਸਤਿਗੁਰ ਬਚਨ ਨਾ ਖਾਲੀ ਜਾਇ।*
*ਪਤਿਸ਼ਾਹੀ ਛਡ ਕਿਮ ਲਹੈਂ ਨਿਬਾਬੀ, ਪਰਾਧੀਨ ਜਿਹ ਮਾਂਹਿ ਖਰਾਬੀ॥੩੮॥*

ਇਹ ਮਨੁੱਖ ਦੀ ਸੁਤੰਤਰ ਹੋਂਦ ਦਾ ਐਲਾਨਨਾਮਾ ਸੀ। ਨਾ ਕਿਸੇ ਨੂੰ ਭੈ ਦੇਣਾ, ਨਾ ਮੰਨਣਾ। ਐਸੇ ਪ੍ਰਬੰਧ ਦੀ ਸਥਾਪਤੀ ਦਾ ਸੁਪਨਾ ਜਿਸ ਵਿਚ ਕੋਈ ਕਿਸੇ ਉੱਤੇ ਜਬਰ ਨਾ ਕਰੇ ਅਤੇ ਸਭ ਸੁੱਖ ਨਾਲ ਵੱਸਣ।

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* (ਪੰਨਾ ੭੪)

ਅਜਿਹਾ ਭਾਈਚਾਰਾ ਜਿਸ ਦਾ ਉਦੇਸ਼ ਤੇ ਸੇਧ 'ਸਭੇ ਸਾਝੀਵਾਲ ਸਦਾਇਨਿ' ਹੋਵੇ, ਉਸ ਦੀ ਸਿਰਜਨਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅੰਤਮ ਉਦੇਸ਼ ਸੀ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਕੀਤੇ ਮਿਸ਼ਨ ਦੀ ਸਿਖ਼ਰ ਸੀ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਪੂਰਨਤਾ ਦਿੱਤੀ।

ਗੁਰੂ ਜੀ ਨੇ ਅਸਾਧਾਰਨ ਤੇ ਵਿਰੋਧੀ ਪਰਿਸਥਿਤੀਆਂ ਵਿਚ ਮਨੁੱਖੀ ਭਾਈਚਾਰੇ ਦੇ ਇਸ ਸੁਪਨੇ ਦੀ ਤਕਮੀਲ ਕੀਤੀ ਸਾਜ਼ਗਾਰ ਹਾਲਾਤ ਵਿਚ ਤਾਂ ਸਧਾਰਨ ਲੋਕ ਵੀ ਬੜਾ ਕੁਝ ਕਰ ਲੈਂਦੇ ਹਨ, ਪਰ ਜਦੋਂ ਸਭ ਕੁਝ ਹੀ ਬੰਦੇ ਦੇ ਖ਼ਿਲਾਫ਼ ਹੋਵੇ, ਉਦੋਂ ਉਹ ਕੁਝ ਕਰ ਦਿਖਾਣਾ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਕੀਤਾ ਉਸ ਦੀ ਕਲਪਨਾ ਕਰਨੀ ਵੀ ਕਠਿਨ ਹੈ। ਕਿਸੇ ਸ਼ਾਇਰ ਨੇ ਸੱਚ ਹੀ ਕਿਹਾ ਹੈ :

*ਬਹਾਰ ਮੇਂ ਮੱਟੀ ਭੀ ਉਗਲ ਦੇਤੀ ਹੈ ਫੂਲ*
*ਮਰਦ ਹੈ ਤੋ ਖਿਜ਼ਾਂ ਮੇਂ ਬਹਾਰ ਪੈਦਾ ਕਰ।*

ਸ੍ਰੀ ਗੁਰੂ ਗੋਬਿੰਦ ਜੀ ਨੇ ਸੱਚਮੁੱਚ ਹੀ ਉਜਾੜ ਅਤੇ ਪੱਤਝੜ ਵਿੱਚੋਂ ਫੁੱਲ ਖਿੜਾਏ। ਇਹੋ ਜਿਹੀ ਬੇਮਿਸਾਲ ਪ੍ਰਤਿਭਾ ਵਾਲੇ ਪੈਗ਼ੰਬਰ ਦਾ ਬਿਆਨ ਸ਼ਬਦਾਂ ਦੇ ਵੱਸ ਨਹੀਂ। ਪ੍ਰਤਿਭਾ ਉਹ, ਗੁਣ ਉਹ, ਪ੍ਰਾਪਤੀ ਉਹ ਹੈ ਜਿਸ ਦੀ ਪ੍ਰਸੰਸਾ ਆਪਣੇ ਹੀ ਨਹੀਂ, ਬਿਗਾਨੇ ਵੀ ਕਰਨ। ਇਸ ਲਈ ਆਪਣੀ ਗੱਲ ਜੋਗੀ ਅੱਲਾ ਯਾਰ ਖਾਂ ਦੇ ਬੋਲਾਂ ਨਾਲ ਸਮਾਪਤ ਕਰਨੀ ਚਾਹੁੰਦਾ ਹਾਂ :

*ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋ ਯਕੀਂ ਹੈ।*
*ਕਹਿਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*
*ਹਰਚੰਦ ਮੇਰੇ ਹਾਥ ਮੇਂ ਪੁਰਜ਼ੋਰ ਕਲਮ ਹੈ।*
*ਸਤਿਗੁਰ ਕੇ ਲਿਖੂੰ ਵਸਫ਼ ਕਹਾਂ, ਕਹਾਂ ਤਾਬਿ-ਰਕਮ ਹੈ।*

■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

## ਸਾਹਿਬਜ਼ਾਦਾ ਅਜੀਤ ਸਿੰਘ ਨਗਰ

**ਗੁਰਦੁਆਰਾ ਦਮਦਮਾ ਸਾਹਿਬ, ਪਾਤਸ਼ਾਹੀ ਦਸਵੀਂ, ਖਿਜ਼ਰਾਬਾਦ :** ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੀ ਤਹਿਸੀਲ ਖਰੜ ਦਾ ਇਕ ਪਿੰਡ ਖਿਜ਼ਰਾਬਾਦ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਜਾਣ ਸਮੇਂ ਰਾਇਪੁਰ ਰਾਣੀ ਅਤੇ ਮਨੀਮਾਜਰਾ ਤੋਂ ਹੁੰਦੇ ਹੋਏ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਭੰਡਾਰਾ ਸਾਹਿਬ, ਤਿਉੜ :** ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੀ ਤਹਿਸੀਲ ਖਰੜ ਦਾ ਇਕ ਪਿੰਡ ਤਿਉੜ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਭੰਡਾਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਣੀਮਾਜਰਾ :** ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੀ ਤਹਿਸੀਲ ਡੇਰਾ ਬੱਸੀ ਦਾ ਇਕ ਪਿੰਡ ਰਾਣੀਮਾਜਰਾ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਖਨੌਰ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਦਸਵੀਂ, ਢਕੌਲੀ :** ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੇ ਨਗਰ ਜ਼ੀਰਕਪੁਰ-ਪੰਚਕੂਲਾ ਸੜਕ 'ਤੇ ਸਥਿਤ ਪਿੰਡ ਢਕੌਲੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭੰਗਾਣੀ ਦਾ ਯੁੱਧ ਜਿੱਤਣ ਮਗਰੋਂ ਇੱਥੇ ਪਧਾਰੇ ਸਨ।

* # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

**ਗੁਰਦੁਆਰਾ ਲੋਹਗੜ੍ਹ ਸਾਹਿਬ ਪਾਤਸ਼ਾਹੀ ਦਸਵੀਂ, ਜ਼ੀਰਕਪੁਰ :** ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੇ ਨਗਰ ਜ਼ੀਰਕਪੁਰ-ਪਟਿਆਲਾ ਸੜਕ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਲੋਹਗੜ੍ਹ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭੰਗਾਣੀ ਦਾ ਯੁੱਧ ਜਿੱਤਣ ਉਪਰੰਤ ਢਕੌਲੀ ਹੁੰਦੇ ਹੋਏ ਇੱਥੇ ਬਿਰਾਜੇ ਸਨ। ਗੁਰੂ ਸਾਹਿਬ ਨੇ ਇੱਥੇ ਆਪਣੇ ਸਿੰਘਾਂ ਸਮੇਤ ਵਿਸ਼ਰਾਮ ਕਰ ਲੋਹ-ਲੰਗਰ ਤਪਾਇਆ ਸੀ।

**ਗੁਰਦੁਆਰਾ ਨਾਭਾ ਸਾਹਿਬ ਪਾਤਸ਼ਾਹੀ ਦਸਵੀਂ, ਜ਼ੀਰਕਪੁਰ :** ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੇ ਨਗਰ ਜ਼ੀਰਕਪੁਰ-ਪਟਿਆਲਾ ਸੜਕ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਨਾਭਾ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਨਾਭਾ ਸਾਹਿਬ ਜ਼ੀਰਕਪੁਰ ਤੋਂ ਬਨੂੜ ਵੱਲ ਗੁਰਦੁਆਰਾ ਲੋਹਗੜ੍ਹ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਗੁਰਦੁਆਰਾ ਲੋਹਗੜ੍ਹ ਸਾਹਿਬ ਤੋਂ ਚੱਲ ਕੇ ਇੱਥੇ ਪੀਰ ਦਰਗਾਹੀ ਸ਼ਾਹ ਨੂੰ ਮਿਲਣ ਲਈ ਆਏ ਸਨ।

## ਲੁਧਿਆਣਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ, ਦੇਗਸਰ ਸਾਹਿਬ ਕਟਾਣਾ (ਲੁਧਿਆਣਾ):** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਲੁਧਿਆਣਾ ਈਸਟ ਦੇ ਪਿੰਡ ਕਟਾਣਾ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਸਾਹਿਬ 'ਗੁਰਦੁਆਰਾ ਪਾਤਸ਼ਾਹੀ ਛੇਵੀਂ ਅਤੇ ਦਸਵੀਂ' ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜਾ ਤੋਂ ਦੀਨਾ ਕਾਂਗੜ ਜਾਣ ਸਮੇਂ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਦਸਵੀਂ, ਕਨੇਚ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਕਨੇਚ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਉੱਚ ਦੇ ਪੀਰ ਦੇ ਰੂਪ ਵਿਚ ਮਾਛੀਵਾੜੇ ਦੇ ਸਫਰ ਦੌਰਾਨ ਕਟਾਣਾ ਸਾਹਿਬ ਰਾਤ ਦੇ ਵਿਸ਼ਰਾਮ ਉਪਰੰਤ ਇੱਥੇ ਪਧਾਰੇ ਸਨ। ਗੁਰੂ ਸਾਹਿਬ ਇਸ ਤੋਂ ਅੱਗੇ ਨੰਦਪੁਰ ਵਿਖੇ ਰੇਰੂ ਸਾਹਿਬ ਲਈ ਚੱਲ ਪਏ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ, ਚੱਕਰ:** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਦੇ ਪਿੰਡ ਚੱਕਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ

ਗੁਰਦੁਆਰਾ ਸਾਹਿਬ 'ਗੁਰੂਸਰ ਪਾਤਸ਼ਾਹੀ ਛੇਵੀਂ ਅਤੇ ਦਸਵੀਂ' ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਾਛੀਵਾੜਾ ਤੋਂ ਤਲਵੰਡੀ ਸਾਬੋ ਜਾਣ ਸਮੇਂ ਇੱਥੇ ਬਿਰਾਜੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ, ਜੋਧਾਂ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਜੋਧਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਲਮਗੀਰ ਤੋਂ ਹੇਰ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਪਲਾਹ ਸਾਹਿਬ ਪਾਤਸ਼ਾਹੀ ਦਸਵੀਂ, ਦੁਲੇਅ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਦੁਲੇਅ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਪਲਾਹ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਲਮਗੀਰ ਤੋਂ ਜੋਧਾਂ ਆਉਂਦੇ ਸਮੇਂ ਰਸਤੇ ਵਿਚ ਇੱਥੇ ਪਲਾਹ ਦੇ ਦਰੱਖਤ ਹੇਠ ਬਿਰਾਜੇ ਸਨ।

**ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ, ਆਲਮਗੀਰ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਆਲਮਗੀਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਾਛੀਵਾੜੇ ਤੋਂ ਉੱਚ ਦੇ ਪੀਰ ਦੇ ਰੂਪ ਵਿਚ ਪਲੰਘ 'ਤੇ ਸਵਾਰ ਹੋ ਕੇ ਇੱਥੇ ਪਧਾਰੇ ਸਨ। ਇੱਥੋਂ ਦੇ ਇਕ ਵਸਨੀਕ ਭਾਈ ਨਿਗਾਹੀਆ ਸਿੰਘ ਜੀ ਨੇ ਗੁਰੂ ਜੀ ਨੂੰ ਇਕ ਸੁੰਦਰ ਘੋੜਾ ਭੇਟ ਕੀਤਾ ਸੀ। ਇੱਥੋਂ ਗੁਰੂ ਜੀ ਨੇ ਭਾਈ ਗਨੀ ਖਾਂ ਅਤੇ ਭਾਈ ਨਬੀ ਖਾਂ ਨੂੰ ਪਲੰਘ ਸਮੇਤ ਵਾਪਸ ਭੇਜ ਦਿੱਤਾ ਅਤੇ ਆਪਣੇ ਅਗਲੇ ਪੜਾਅ ਲਈ ਘੋੜੇ 'ਤੇ ਸਵਾਰ ਹੋਏ ਸਨ।

**ਗੁਰਦੁਆਰਾ ਤੀਰਸਰ ਸਾਹਿਬ, ਪਾਤਸ਼ਾਹੀ ਦਸਵੀਂ, ਆਲਮਗੀਰ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਆਲਮਗੀਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦਗਾਰ ਵਜੋਂ ਗੁਰਦੁਆਰਾ ਤੀਰਸਰ ਸਾਹਿਬ ਸੁਸ਼ੋਭਿਤ ਹੈ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ, ਹੇਰਾਂ:** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਰਾਏਕੋਟ ਦੇ ਪਿੰਡ ਹੇਰਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ 'ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਦਸਵੀਂ' ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਜੰਗ ਤੋਂ ਬਾਅਦ ਇੱਥੇ ਆਪਣੇ

ਇਕ ਸ਼ਰਧਾਲੂ ਕ੍ਰਿਪਾਲ ਦਾਸ ਨੂੰ ਦਰਸ਼ਨ ਦੇਣ ਆਏ ਸਨ।

**ਗੁਰਦੁਆਰਾ ਸ੍ਰੀ ਪੌੜ ਸਾਹਿਬ, ਦੋਲੋ ਕਲਾਂ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਦੋਲੋ ਕਲਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਪੌੜ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਆਲਮਗੀਰ ਤੋਂ ਘੋੜੇ 'ਤੇ ਸਵਾਰ ਹੋ ਕੇ ਗੁਰਦੁਆਰਾ ਫਲਾਹੀ ਸਾਹਿਬ ਹੁੰਦੇ ਹੋਏ ਗੁਰੂ ਸਾਹਿਬ ਜੀ ਨੇ ਇੱਥੇ ਆ ਕੇ ਆਪਣੇ ਇਕ ਸ਼ਰਧਾਲੂ ਸੰਤ ਨਰਾਇਣ ਦਾਸ ਦੀ ਇੱਛਾ ਅਨੁਸਾਰ ਉਸ ਨੂੰ ਦਰਸ਼ਨ ਦਿੱਤੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕਮਾਲਪੁਰਾ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਦੇ ਪਿੰਡ ਕਮਾਲਪੁਰਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਹੇਰਾਂ ਤੋਂ ਸੀਲੋਆਣੀ ਜਾਂਦੇ ਸਮੇਂ ਇੱਥੇ ਬਿਰਾਜੇ ਸਨ।

**ਗੁਰਦੁਆਰਾ ਬੇਰੀ ਸਾਹਿਬ, ਪਾਤਸ਼ਾਹੀ ਦਸਵੀਂ, ਸੀਲੋਆਣੀ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਰਾਏਕੋਟ ਦੇ ਪਿੰਡ ਸੀਲੋਆਣੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਬੇਰੀ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੂੰ ਇੱਥੇ ਹੀ ਰਾਏਕੋਟ ਦਾ ਮੁਖੀ ਰਾਏ ਕੱਲ੍ਹਾ ਮਿਲਿਆ ਸੀ ਜੋ ਗੁਰੂ ਸਾਹਿਬ ਜੀ ਨੂੰ ਆਪਣੇ ਪਿੰਡ ਰਾਏਕੋਟ ਲੈ ਕੇ ਗਿਆ ਸੀ। ਗੁਰੂ ਜੀ ਨੇ ਇੱਥੇ ਇਕ ਬੇਰੀ ਦੇ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਲੱਲ ਕਲਾਂ:** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਦੇ ਪਿੰਡ ਲੱਲ ਕਲਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਜੋਆਣਾ ਕਲਾਂ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਰਾਏਕੋਟ ਦੇ ਪਿੰਡ ਰਾਜੋਆਣਾ ਕਲਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੋਂ ਦੀ ਇਕ ਮਾਈ ਭੱਟੀ ਦੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਲੰਘ 'ਤੇ ਬਿਠਾ ਕੇ ਕਮਾਲਪੁਰ ਛੱਡਣ ਗਏ ਸਨ।

**ਗੁਰਦੁਆਰਾ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ, ਰਾਮਪੁਰ :** ਜ਼ਿਲ੍ਹਾ ਤੇ ਤਹਿਸੀਲ ਲੁਧਿਆਣਾ ਦੇ ਪਿੰਡ ਰਾਮਪੁਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕਨੇਚ ਤੋਂ ਚੱਲ ਕੇ ਇੱਥੇ ਇਕ ਰੇਰੂ ਦੇ ਦਰੱਖਤ ਹੇਠ ਬਿਰਾਜੇ ਸਨ। ਇੱਥੇ ਹੀ ਗੁਰੂ-ਘਰ ਦੇ ਇਕ ਸਿੱਖ ਭਾਈ

ਜਗਤੀਆ ਨੇ ਗੁਰੂ ਜੀ ਨੂੰ ਸ਼ਰਧਾ ਨਾਲ ਦੁੱਧ ਭੇਟ ਕਰ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸਹਿਜੋਮਾਜਰਾ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਦੇ ਪਿੰਡ ਸਹਿਜੋਮਾਜਰਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਝਾੜ ਸਾਹਿਬ ਪਾਤਸ਼ਾਹੀ ਦਸਵੀਂ, ਚੂਹੜਪੁਰ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ਼ ਸਮਰਾਲਾ ਦੇ ਪਿੰਡ ਚੂਹੜਪੁਰ ਵਿਖੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਝਾੜ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਚੁਬਾਰਾ ਸਾਹਿਬ ਪਾਤਸ਼ਾਹੀ ਦਸਵੀਂ, ਮਾਛੀਵਾੜਾ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਦੇ ਮਾਛੀਵਾੜਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਚੁਬਾਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਗੁਰਦੁਆਰਾ ਚਰਨ ਕੰਵਲ ਸਾਹਿਬ ਤੋਂ ਚੱਲ ਕੇ ਇੱਥੇ ਮਾਛੀਵਾੜਾ ਦੇ ਵਸਨੀਕ ਸਿੱਖ ਗੁਲਾਬੇ ਖੱਤਰੀ ਦੇ ਘਰ ਬਿਰਾਜੇ ਸਨ। ਉਪਰੋਕਤ ਗੁਰਦੁਆਰਾ ਅਸਲ ਵਿਚ ਗੁਲਾਬੇ ਖੱਤਰੀ ਦੀ ਰਿਹਾਇਸ਼ਗਾਹ ਸੀ। ਇੱਥੇ ਹੀ ਗੁਰੂ ਸਾਹਿਬ ਜੀ ਨੇ ਮਾਤਾ ਹਰਦੇਈ ਜੀ ਵੱਲੋਂ ਗੁਰੂ ਸਾਹਿਬ ਲਈ ਆਪਣੇ ਹੱਥੀਂ ਤਿਆਰ ਕੀਤਾ ਪੋਸ਼ਾਕਾ ਗ੍ਰਹਿਣ ਕੀਤਾ ਸੀ ਜਿਸ ਨੂੰ ਬਾਅਦ ਵਿਚ ਉੱਚ ਦੇ ਪੀਰ ਦੇ ਰੂਪ ਵਿਚ ਪਹਿਨਣ ਲਈ ਨੀਲੇ ਰੰਗ ਦਾ ਰੰਗਵਾਇਆ ਸੀ। ਜਿਸ ਮੱਟ ਵਿਚ ਪੋਸ਼ਾਕੇ ਨੂੰ ਨੀਲਾ ਰੰਗ ਰੰਗਵਾਇਆ ਸੀ, ਉਹ ਗੁਰੂ ਸਾਹਿਬ ਦੀ ਆਮਦ ਦੀ ਯਾਦਗਾਰ ਵਜੋਂ ਅੱਜ ਵੀ ਗੁਰਦੁਆਰਾ ਸਾਹਿਬ ਵਿਖੇ ਸੁਸ਼ੋਭਿਤ ਹੈ।

**ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ, ਮਾਛੀਵਾੜਾ :** ਜ਼ਿਲ੍ਹਾ ਲੁਧਿਆਣਾ ਦੇ ਨਗਰ ਮਾਛੀਵਾੜਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚਮਕੌਰ ਦੀ ਗੜ੍ਹੀ ਛੱਡਣ ਉਪਰੰਤ ਝਾੜ ਸਾਹਿਬ ਇੱਕ ਰਾਤ ਕੱਟਣ ਤੋਂ ਬਾਅਦ ਕੰਡਿਆਂ ਦੇ ਰਾਹ ਨੰਗੇ ਪੈਰੀਂ ਚੱਲਦੇ ਇੱਥੇ ਭਾਈ ਗੁਲਾਬੇ ਅਤੇ ਭਾਈ ਪੰਜਾਬੇ ਦੇ ਬਾਗ ਵਿਚ ਆ ਪਧਾਰੇ ਸਨ। ਇੱਥੇ ਪਹੁੰਚ ਕੇ ਗੁਰੂ ਸਾਹਿਬ ਨੇ ਬਾਗ ਵਿਚਲੇ ਖੂਹ ਦਾ ਪਾਣੀ ਪੀ ਕੇ ਖੂਹ ਦੇ ਨਜ਼ਦੀਕ ਜੰਡ ਦੇ ਦਰੱਖਤ ਹੇਠਾਂ ਟਿੰਡ ਦਾ ਸਿਰਹਾਣਾ ਲੈ ਕੇ ਵਿਸ਼ਰਾਮ ਕੀਤਾ ਸੀ ਅਤੇ 'ਮਿਤ੍ਰ ਪਿਆਰੇ ਨੂੰ' ਸ਼ਬਦ ਉਚਾਰਿਆ ਸੀ। ਇੱਥੇ ਹੀ ਗੁਰੂ ਸਾਹਿਬ ਜੀ ਨੂੰ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਅਤੇ ਭਾਈ ਮਾਨ ਸਿੰਘ ਜੀ ਆ ਕੇ ਮਿਲੇ

ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਉੱਚ ਦਾ ਪੀਰ, ਮਾਛੀਵਾੜਾ :** ਮਾਛੀਵਾੜਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਉੱਚ ਦਾ ਪੀਰ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਨੂੰ ਗੁਰਦੁਆਰਾ ਸਾਹਿਬ ਭਾਈ ਗਨੀ ਖਾਂ ਭਾਈ ਨਬੀ ਖਾਂ ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਗੁਰਦੁਆਰਾ ਸਾਹਿਬ ਗੁਰੂ ਘਰ ਦੇ ਸ਼ਰਧਾਲੂ ਭਾਈ ਗਨੀ ਖਾਂ, ਭਾਈ ਨਬੀ ਖਾਂ ਦੀ ਰਿਹਾਇਸ਼ਗਾਹ 'ਤੇ ਹੀ ਸੁਸ਼ੋਭਿਤ ਹੈ। ਇੱਥੋਂ ਹੀ ਗੁਰੂ ਸਾਹਿਬ ਉੱਚ ਦੇ ਪੀਰ ਦੇ ਰੂਪ ਵਿਚ ਪਲੰਘ 'ਤੇ ਬੈਠ ਭਾਈ ਗਨੀ ਖਾਂ ਅਤੇ ਭਾਈ ਨਬੀ ਖਾਂ ਦੇ ਨਾਲ ਆਪਣੇ ਅਗਲੇ ਪੜਾਅ ਵੱਲ ਵਧੇ ਸਨ।

**ਗੁਰਦੁਆਰਾ ਸ੍ਰੀ ਕ੍ਰਿਪਾਨ ਭੇਟ ਸਾਹਿਬ, ਮਾਛੀਵਾੜਾ :** ਗੁਰਦੁਆਰਾ ਸ੍ਰੀ ਕ੍ਰਿਪਾਨ ਭੇਟ ਸਾਹਿਬ ਮਾਛੀਵਾੜਾ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਜੀ (ਉੱਚ ਦੇ ਪੀਰ ਦੇ ਰੂਪ ਵਿਚ) ਨੇ ਆਪਣੇ ਨਾਲ ਚੱਲ ਰਹੇ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਅਤੇ ਭਾਈ ਮਾਨ ਸਿੰਘ ਜੀ ਨੂੰ ਮੁਗ਼ਲਾਂ ਵੱਲੋਂ ਪਰੋਸਿਆ ਖਾਣਾ ਕ੍ਰਿਪਾਨ ਭੇਟ ਕਰ ਕੇ ਛਕ ਲੈਣ ਦੀ ਆਗਿਆ ਕੀਤੀ ਸੀ।

**ਗੁਰਦੁਆਰਾ ਸਾਹਿਬ ਸ਼ਤਰੰਜਸਰ, ਬੱਸੀਆਂ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਰਾਏਕੋਟ ਦੇ ਪਿੰਡ ਬੱਸੀਆਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਜਿਸ ਅਸਥਾਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਤਰੰਜ ਦੀ ਬਾਜ਼ੀ ਖੇਡੀ ਸੀ, ਉੱਥੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸ਼ਤਰੰਜਸਰ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਲੰਮਾ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਦੇ ਪਿੰਡ ਲੰਮਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਾਛੀਵਾੜੇ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਹੀ ਗੁਰੂ ਸਾਹਿਬ ਨੇ ਰਾਏ ਕੱਲ੍ਹਾ ਨੂੰ ਇਕ ਖੜਗ ਦੀ ਬਖ਼ਸ਼ਿਸ਼ ਕੀਤੀ ਸੀ।

**ਗੁਰਦੁਆਰਾ ਦਮਦਮਾ ਸਾਹਿਬ ਸਾਹਨੇਵਾਲ :** ਜ਼ਿਲ੍ਹਾ ਲੁਧਿਆਣਾ ਦੀ ਨਗਰ ਪੰਚਾਇਤ ਸਾਹਨੇਵਾਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਉੱਚ ਦੇ ਪੀਰ ਦੇ ਰੂਪ ਵਿਚ ਮਾਛੀਵਾੜੇ ਤੋਂ ਆਲਮਗੀਰ ਜਾਂਦੇ

ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸ੍ਰੀ ਘੇਰਾ ਸਾਹਿਬ, ਪਾਤਸ਼ਾਹੀ ਦਸਵੀਂ, ਸਾਹਨੇਵਾਲ :** ਜ਼ਿਲ੍ਹਾ ਲੁਧਿਆਣਾ ਦੀ ਨਗਰ ਪੰਚਾਇਤ ਸਾਹਨੇਵਾਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਘੇਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਉਪਰੋਕਤ ਗੁਰਦੁਆਰਾ, ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਕੋਲੋਂ ਪਿੰਡ ਦੇ ਲੋਕਾਂ ਨੇ ਆਪਣੀ ਭੁੱਲ ਬਖ਼ਸ਼ਾਈ ਸੀ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਮੋਹੀ:** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਮੋਹੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਲਮਗੀਰ ਤੋਂ ਜੋਧਾਂ, ਰਤਨ ਆਦਿ ਦੇ ਰਸਤੇ ਚੱਲਦੇ ਹੋਏ ਇੱਥੇ ਬਿਰਾਜੇ ਸਨ। ਇੱਥੋਂ ਦੇ ਵਸਨੀਕ ਭਾਈ ਜਵਾਲਾ ਜੀ ਨੇ ਗੁਰੂ ਜੀ ਦੀ ਤੰਗ ਹੋ ਚੁੱਕੀ ਮੁੰਦਰੀ ਕੱਟੀ ਸੀ, ਜੋ ਅੱਜ ਵੀ ਭਾਈ ਜਵਾਲਾ ਜੀ ਦੇ ਵੰਸ਼ਜ਼ਾਂ ਪਾਸ ਸੰਭਾਲੀ ਪਈ ਹੈ।

**ਗੁਰਦੁਆਰਾ ਜੌੜੀਆਂ ਸਾਹਿਬ ਪਾਤਸ਼ਾਹੀ ਦਸਵੀਂ ਮਾਣੂਕੇ:** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਦੇ ਪਿੰਡ ਮਾਣੂਕੇ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਜੌੜੀਆਂ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਚਮਕੌਰ ਦੀ ਗੜ੍ਹੀ ਛੱਡਣ ਪਿੱਛੋਂ ਪਿੰਡ ਲੰਮੇ ਤੋਂ ਚੱਲ ਕੇ ਗੁਰੂ ਸਾਹਿਬ ਇੱਥੇ ਪਹੁੰਚੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਜੌੜੀਆਂ ਪਿੱਪਲਾਂ ਨਾਲ ਆਪਣਾ ਘੋੜਾ ਬੰਨਿਆ ਸੀ, ਜੋ ਅੱਜ ਵੀ ਮੌਜੂਦ ਹਨ।

**ਗੁਰਦੁਆਰਾ ਸ੍ਰੀ ਸੋਮਾਸਰ ਸਾਹਿਬ, ਟਿੱਬਾ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਟਿੱਬਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਸੋਮਾਸਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚਮਕੌਰ ਦੀ ਗੜ੍ਹੀ ਛੱਡਣ ਉਪਰੰਤ ਉੱਚ ਦੇ ਪੀਰ ਦੇ ਰੂਪ ਵਿਚ ਇੱਥੇ ਆਏ ਸਨ।

**ਗੁਰਦੁਆਰਾ ਦਮਦਮਾ ਸਾਹਿਬ, ਲੰਮੇ ਜੱਟਪੁਰ :** ਜ਼ਿਲ੍ਹਾ ਲੁਧਿਆਣਾ ਦੇ ਦੋ ਪਿੰਡ ਲੰਮੇ ਅਤੇ ਜੱਟਪੁਰਾ ਜੋ ਕਿ ਬਿਲਕੁਲ ਨਾਲ-ਨਾਲ ਸਥਿਤ ਹਨ, ਦੀ ਜੂਹ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਪਿੰਡ ਲੰਮੇ ਦਾ ਚੌਧਰੀ ਰਾਏ ਕੱਲਾ ਗੁਰੂ ਜੀ ਦਾ ਸ਼ਰਧਾਲੂ ਸੀ। ਜੋ ਗੁਰੂ ਸਾਹਿਬ ਜੀ ਨੂੰ ਉੱਚ ਦੇ ਪੀਰ ਦੇ ਰੂਪ ਵਿਚ

ਸਤਿਕਾਰ ਨਾਲ ਪਿੰਡ ਸੀਲੋਆਣੀ ਤੋਂ ਇੱਥੇ ਲੈ ਕੇ ਆਇਆ ਸੀ, ਇੱਥੇ, ਜਿੱਥੇ ਗੁਰੂ ਸਾਹਿਬ ਜੀ ਨੇ ਬਾਬਾ ਰਾਮ ਦਿੱਤਾ ਦੇ ਘਰ ਰਾਤ ਸਮੇਂ ਵਿਸ਼ਰਾਮ ਕੀਤਾ, ਉੱਥੇ ਗੁਰੂ ਸਾਹਿਬ ਜੀ ਦੀ ਯਾਦਗਾਰ ਵਜੋਂ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਟਾਹਲੀ ਸਾਹਿਬ, ਰਤਨ :** ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦੇ ਪਿੰਡ ਰਤਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਣ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਦੁਲੈਅ ਤੋਂ ਭਾਈ ਨਿਗਾਹੀਆ ਸਿੰਘ ਵੱਲੋਂ ਭੇਟ ਕੀਤੇ ਘੋੜੇ 'ਤੇ ਸਵਾਰ ਹੋ ਕੇ ਇੱਥੇ ਬਿਰਾਜੇ ਸਨ। ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਟਾਹਲੀ ਦਾ ਦਰੱਖਤ ਅੱਜ ਵੀ ਇੱਥੇ ਮੌਜੂਦ ਹੈ।

**ਗੁਰਦੁਆਰਾ ਸਾਹਿਬ ਟਾਹਲੀਆਣਾ, ਰਾਏਕੋਟ :** ਜ਼ਿਲ੍ਹਾ ਲੁਧਿਆਣਾ ਦੀ ਨਗਰ ਕੌਂਸਲ ਰਾਏਕੋਟ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਟਾਹਲੀਆਣਾ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਇਕ ਟਾਹਲੀ ਦੇ ਦਰੱਖਤ ਹੇਠ ਬਿਰਾਜੇ ਸਨ। ਇੱਥੇ ਹੀ ਰਾਏ ਕੱਲ੍ਹੇ ਦੇ ਪਾਲੀ ਨੂਰੇ ਮਾਹੀ ਨੇ ਗੁਰੂ ਸਾਹਿਬ ਜੀ ਨੂੰ ਔਸਰ ਝੋਟੀ ਦਾ ਦੁੱਧ ਛਕਾਇਆ ਸੀ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ, ਨੰਦਪੁਰ :** ਜ਼ਿਲ੍ਹਾ ਲੁਧਿਆਣਾ ਦੀ ਨਗਰ ਪੰਚਾਇਤ ਸਾਹਨੇਵਾਲ ਦੇ ਨਜ਼ਦੀਕ ਪਿੰਡ ਨੰਦਪੁਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਰੇਰੂ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਚਮਕੌਰ ਦੀ ਗੜ੍ਹੀ ਛੱਡਣ ਉਪਰੰਤ ਸਾਹਨੇਵਾਲ ਤੋਂ ਚੱਲ ਕੇ ਗੁਰੂ ਸਾਹਿਬ ਇੱਥੇ ਬਿਰਾਜੇ ਸਨ।

**ਗੁਰਦੁਆਰਾ ਅਟਾਰੀ ਸਾਹਿਬ, ਪਾਤਸ਼ਾਹੀ ਦਸਵੀਂ, ਘੁੰਗਰਾਲੀ ਸਿੱਖਾਂ :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਦੇ ਪਿੰਡ ਘੁੰਗਰਾਲੀ ਸਿੱਖਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਅਟਾਰੀ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਜੀ ਦੇ ਇਕ ਸਿੱਖ ਭਾਈ ਨਾਨੂ ਜੀ ਨੇ ਆਪ ਜੀ ਨੂੰ ਇਕ ਕਮਾਨ, ੨੨ ਤੀਰ, ਦੋ ਕਿਰਪਾਨਾਂ ਅਤੇ ਪਿਸਤੌਲ ਭੇਟ ਕੀਤੇ ਸਨ।

**ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹੀ ਦਸਵੀਂ ਘੁਲਾਲ:** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਦੇ ਪਿੰਡ ਘੁਲਾਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਹੀ ਗੁਰੂ ਸਾਹਿਬ ਜੀ ਨੂੰ ਇੱਥੋਂ ਦੇ ਵਸਨੀਕ ਉਨ੍ਹਾਂ ਦੇ ਇਕ ਸਿੱਖ ਭਾਈ ਝੰਡਾ ਜੀ ਨੇ ੧ ਕਮਾਨ, ੨ ਕਿਰਪਾਨਾਂ ਤੇ ੨੨ ਤੀਰ ਭੇਟਾ ਕੀਤੇ ਸਨ।

*ਚਲਦਾ....*

# ਜ਼ਫ਼ਰਨਾਮਾ - ਇਕ ਆਦਰਸ਼ਕ ਵਿਜੇ-ਪੱਤਰ

*-ਸ. ਸੁਖਦੇਵ ਸਿੰਘ ਸ਼ਾਂਤ**

'ਜ਼ਫ਼ਰਨਾਮਾ' ਸ਼ਬਦ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ ਫਤਿਹ ਦਾ ਖ਼ਤ ਜਾਂ ਵਿਜੇ-ਪੱਤਰ। ਇਹ ਪੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਲਵੇ ਦੇ ਪਿੰਡ ਦੀਨੇ-ਕਾਂਗੜ ਵਿਚ ਬੈਠ ਕੇ ਬਾਦਸ਼ਾਹ ਔਰੰਗਜ਼ੇਬ ਦੇ ਨਾਂ ਲਿਖਿਆ ਸੀ। ਇਹ ਵਿਜੇ-ਪੱਤਰ ਫ਼ਾਰਸੀ ਭਾਸ਼ਾ ਵਿਚ ਛੰਦਾ-ਬੰਦੀ ਦੇ ਰੂਪ ਵਿਚ ਹੈ ਅਤੇ ਇਸ ਦੇ ੧੧੧ ਸ਼ਿਅਰ ਹਨ। ਗੁਰੂ ਜੀ ਨੇ ਇਹ ਪੱਤਰ ਲਿਖ ਕੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਹੱਥ ਔਰੰਗਜ਼ੇਬ ਬਾਦਸ਼ਾਹ ਤਕ ਪਹੁੰਚਾਉਣ ਲਈ ਭੇਜਿਆ ਸੀ। ਉਸ ਸਮੇਂ ਗੁਰੂ ਜੀ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਛੱਡ ਚੁੱਕੇ ਸਨ ਅਤੇ ਚਮਕੌਰ ਸਾਹਿਬ ਦੀ ਭਿਆਨਕ ਜੰਗ ਵੀ ਹੋ ਚੁੱਕੀ ਸੀ। ਇਹ ਪੱਤਰ ਲਿਖਣ ਤਕ ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ ਬੜੀ ਵੀਰਤਾ ਨਾਲ ਸ਼ਹੀਦੀ ਪਾ ਚੁੱਕੇ ਸਨ। ਚਮਕੌਰ ਸਾਹਿਬ ਦੀ ਜੰਗ ਵਿਚ ਭੁੱਖਣ-ਭਾਣੇ ਸਿੱਖਾਂ ਵਿੱਚੋਂ ਬਹੁਤੇ ਸਿੱਖ ਸ਼ਹਾਦਤਾਂ ਦਾ ਜਾਮ ਪੀ ਚੁੱਕੇ ਸਨ। ਖਾਲਸਾਈ ਫੌਜਾਂ ਖਿੰਡ ਚੁੱਕੀਆਂ ਸਨ ਅਤੇ ਔਰੰਗਜ਼ੇਬ ਬਾਦਸ਼ਾਹ ਦੀਆਂ ਅਣਗਿਣਤ ਫੌਜਾਂ ਸਾਰੇ ਹਿੰਦੁਸਤਾਨ ਨੂੰ ਘੇਰ ਕੇ ਆਪਣੇ ਪ੍ਰਭਾਵ ਹੇਠ ਲੈ ਚੁੱਕੀਆਂ ਸਨ। ਅਜਿਹੀ ਸਥਿਤੀ ਵਿਚ ਗੁਰੂ ਜੀ ਵੱਲੋਂ ਔਰੰਗਜ਼ੇਬ ਬਾਦਸ਼ਾਹ ਨੂੰ ਸੱਚੀਆਂ-ਸੱਚੀਆਂ ਅਤੇ ਖਰੀਆਂ-ਖਰੀਆਂ ਗੱਲਾਂ ਨਾਲ ਭਰਿਆ ਵਿਜੇ-ਪੱਤਰ ਲਿਖਿਆ ਜਾਣਾ ਆਪ ਜੀ ਦੀ ਚੜ੍ਹਦੀ ਕਲਾ ਦਾ ਉੱਤਮ ਪ੍ਰਮਾਣ ਹੈ। ਪ੍ਰੋ. ਪਿਆਰਾ ਸਿੰਘ ਪਦਮ ਜੀ ਨੇ ਆਪਣੀ ਪੁਸਤਕ 'ਜ਼ਫ਼ਰਨਾਮਾ ਤੇ ਪੰਜ ਹੋਰ ਨਾਮੇ' ਦੇ ਅਰੰਭ ਵਿਚ 'ਦੋ ਸ਼ਬਦ' ਲਿਖਦਿਆਂ 'ਜ਼ਫ਼ਰਨਾਮਾ' ਬਾਰੇ ਲਿਖਿਆ ਹੈ : 'ਜ਼ਫ਼ਰਨਾਮਾ ਚੜ੍ਹਦੀ ਕਲਾ ਦਾ ਸਿਖਰ ਹੈ। ਇਹ ਸ਼ੇਰ ਦੀ ਉਹ ਭਬਕ ਹੈ ਜੋ ਖ਼ੁਦਾ-ਪ੍ਰਸਤੀ, ਖ਼ੁਦਦਾਰੀ ਤੇ ਈਮਾਨਦਾਰੀ ਦਾ ਸਬਕ ਦਿੰਦੀ ਹੈ।' ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਵੱਲੋਂ ਸਾਲ ੨੦੦੮ ਵਿਚ ਪੰਜਵੀਂ ਵਾਰ ਛਾਪੀ ਗਈ ਪੁਸਤਕ ਦੇ ਮੁੱਖ ਸਰਵਰਕ 'ਤੇ ਸ਼ੇਰ ਦਾ ਚਿੱਤਰ ਅਤੇ ਜਿਲਦ ਦੇ ਪਿਛਲੇ ਪੰਨੇ 'ਤੇ ਪਛਤਾਵੇ ਦੀ ਅੱਗ ਵਿਚ ਸੜ ਰਹੇ ਦੁਖੀ ਔਰੰਗਜ਼ੇਬ ਬਾਂਦਸ਼ਾਹ ਦਾ ਚਿੱਤਰ ਹੈ। ਇਹ ਦੋਵੇਂ ਚਿੱਤਰ 'ਜ਼ਫ਼ਰਨਾਮਾ' ਵਿਚਲੇ ਜਿੱਤ ਦੇ ਜੈਕਾਰੇ ਨੂੰ ਅਤੇ ਚੜ੍ਹਦੀ ਕਲਾ ਦੀ ਗੂੰਜ ਨੂੰ ਪ੍ਰਗਟਾਉਂਦੇ ਨਜ਼ਰ ਆਉਂਦੇ ਹਨ।

'ਜ਼ਫ਼ਰਨਾਮਾ' ਇਤਿਹਾਸ ਦਾ ਸੋਮਾ, ਸਿਧਾਂਤ ਦਾ ਸੂਰਜ ਅਤੇ ਸਾਹਿਤ ਦਾ ਚੰਦਰਮਾ ਹੈ। ਇਤਿਹਾਸਿਕ ਪੱਖੋਂ ਇਹ ਪੱਤਰ ਤੱਥਾਂ ਨਾਲ ਭਰਪੂਰ ਭਰੋਸੇਯੋਗ ਹਵਾਲਾ-ਸ੍ਰੋਤ ਹੈ। ਸਿਧਾਂਤਕ ਪੱਖੋਂ ਗੁਰਮਤਿ ਦੇ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਉਣ ਵਾਲੀ ਇਕ

** ੩੬-ਬੀ, ਰਤਨ ਨਗਰ, ਪਟਿਆਲਾ। ਮੋ: ੯੮੫੫੧-੭੦੨੫੪*

ਪਵਿੱਤਰ ਰਚਨਾ ਹੈ। ਪੇਸ਼ਕਾਰੀ ਪੱਖੋਂ ਇਹ ਇਕ ਉੱਚਤਮ ਦਰਜੇ ਦੀ ਸਾਹਿਤਕ ਰਚਨਾ ਦਾ ਨਮੂਨਾ ਹੈ। ਇਸ ਤਰ੍ਹਾਂ 'ਜ਼ਫ਼ਰਨਾਮਾ' ਇਕ ਆਦਰਸ਼ਕ ਵਿਜੇ-ਪੱਤਰ ਦੇ ਰੂਪ ਵਿਚ ਸਾਡੇ ਲਈ ਇਕ ਅਨਮੋਲ ਖ਼ਜ਼ਾਨਾ ਹੈ।

**(ੳ) ਇਤਿਹਾਸਿਕ ਪੱਖ :** ਅਕਾਲ ਪੁਰਖ ਦੀ ਉਸਤਤ ਵਿਚ ਰਚੇ ਪਹਿਲੇ ੧੨ ਸ਼ਿਅਰਾਂ ਤੋਂ ਬਾਅਦ ਗੁਰੂ ਜੀ 'ਦਾਸਤਾਨ' ਸਿਰਲੇਖ ਹੇਠ ਰਚੇ ਸ਼ਿਅਰਾਂ ਵਿਚ ਆਪਣੀ ਗੱਲ ਔਰੰਗਜ਼ੇਬ ਤਕ ਤੱਥਾਂ ਦਾ ਬਿਆਨ ਕਰਦੇ ਹੋਏ ਪਹੁੰਚਾਉਂਦੇ ਹਨ। ਇਹ ਤੱਥ ਇਤਿਹਾਸ ਦੇ ਪੱਖੋਂ ਬੜੇ ਅਹਿਮ ਹਨ ਅਤੇ ਇਤਿਹਾਸ ਦੇ ਜਗਿਆਸੂਆਂ ਲਈ ਭਰੋਸੇਯੋਗ ਸ੍ਰੋਤ ਦਾ ਕੰਮ ਕਰਦੇ ਹਨ। ਚਮਕੌਰ ਸਾਹਿਬ ਦੀ ਜੰਗ ਸਮੇਂ ਗੁਰੂ ਸਾਹਿਬ ਨੇ ੧੯ਵੇਂ ਅਤੇ ੪੧ਵੇਂ ਸ਼ਿਅਰ ਵਿਚ 'ਚਿਹਰ ਨਰ' ਅਤੇ 'ਚਿਹਲ ਤਨ' ਕਹਿ ਕੇ ਚਾਲੀ ਭੁੱਖਣ-ਭਾਣੇ ਸਿੱਖਾਂ ਦਾ ਜ਼ਿਕਰ ਕੀਤਾ ਹੈ ਅਤੇ ਇਹ ਵੀ ਲਿਖਿਆ ਹੈ ਕਿ ਇਨ੍ਹਾਂ ਸਿੱਖਾਂ ਦੀ ਇਕੱਲੀ ਸੂਰਮਤਾਈ ਕੀ ਕਰ ਸਕਦੀ ਸੀ ਜਦੋਂ ਅਣਗਿਣਤ ਭੀੜ ਜਾਂ ਬੇਸ਼ੁਮਾਰ ਟਿੱਡੀ-ਦਲ ਧਾਵਾ ਬੋਲ ਦੇਵੇ। ਜ਼ਫ਼ਰਨਾਮਾ ਦੇ ੩੬ ਤੋਂ ਲੈ ਕੇ ੪੧ ਤਕ ਸ਼ਿਅਰ ਚਮਕੌਰ ਸਾਹਿਬ ਦੀ ਜੰਗ ਦਾ ਵਰਣਨ ਕਰਦੇ ਹਨ। ਇਸ ਜੰਗ ਵਿਚ ਤੀਰਾਂ, ਬੰਦੂਕਾਂ ਅਤੇ ਬਰਛਿਆਂ ਨਾਲ ਲੜਾਈ ਹੁੰਦੀ ਦਰਸਾਈ ਗਈ ਹੈ। ਧਰਤੀ ਲਹੂ ਨਾਲ ਲਾਲ ਹੁੰਦੀ ਅਤੇ ਲਾਸ਼ਾਂ ਦੇ ਢੇਰ ਲੱਗਦੇ ਦੱਸੇ ਗਏ ਹਨ। ਇਸ ਜੰਗ ਵਿਚ ਗੁਰੂ ਜੀ ਮਲੇਰਕੋਟਲੇ ਵਾਲੇ ਨਵਾਬ ਦੇ ਭਰਾ ਨਾਹਰ ਖਾਂ ਦਾ ਵੀ ਜ਼ਿਕਰ ਕਰਦੇ ਹਨ। ਇਹ ਸ਼ਿਅਰ ਇਸ ਤਰ੍ਹਾਂ ਹੈ:

*ਚੁ ਦੀਦਮ ਕਿ ਨਾਹਰ ਬਿਆਮਦ ਬ ਜੰਗ।*
*ਚਸ਼ੀਦਮ ਯਕੇ ਤੀਰ ਤਨਿ ਬੇਦਰੰਗ।੨੯।*

ਭਾਵ ਜਦੋਂ ਮੈਂ ਨਾਹਰ ਖਾਂ ਨੂੰ ਜੰਗ ਵਿਚ ਆਇਆ ਤੱਕਿਆ ਤਾਂ ਉਸ ਨੇ ਫੌਰਨ ਮੇਰੇ ਤੀਰ ਦਾ ਸੁਆਦ ਚੱਖਿਆ, ਭਾਵ ਮਾਰਿਆ ਗਿਆ। ਇਸ ਤੋਂ ਬ਼ਾਅਦ ਹੜ੍ਹ ਵਾਂਗ ਤੇਜ਼ੀ ਨਾਲ ਆਏ ਇਕ ਹੋਰ ਪਠਾਣ ਦਾ ਵੀ ਗੁਰੂ ਜੀ ਨੇ ਜ਼ਿਕਰ ਕੀਤਾ ਹੈ ਜੋ ਬਹਾਦਰੀ ਨਾਲ ਲੜਿਆ ਅਤੇ ਦੋ ਜਣਿਆਂ ਨੂੰ ਮਾਰ ਕੇ ਆਪਣੀ ਜਾਨ ਦੇ ਗਿਆ। ਇਸ ਜੰਗ ਦੇ ਵਰਣਨ ਵਿਚ ਗੁਰੂ ਜੀ ਇਕ ਹੋਰ ਤੱਥ ਸਾਡੇ ਸਾਹਮਣੇ ਰੱਖਦੇ ਹਨ ਉਹ ਇਸ ਸ਼ਿਅਰ ਰਾਹੀਂ ਬਿਆਨ ਕੀਤਾ ਗਿਆ ਹੈ:

*ਕਿ ਆਂ ਖ਼੍ਵਾਜਹਂ ਮਰਦੂਦ ਜ਼ਿ ਸਾਯਹ ਦੀਵਾਰ।*
*ਬ ਮੈਦਾਂ ਨਿਆਮਦ ਬ ਮਰਦਾਨਹ ਵਾਰ।੩੪।*

ਪਰ ਇਸ ਫੌਜ ਦਾ ਬੁਜ਼ਦਿਲ ਸਰਦਾਰ ਗੜ੍ਹੀ ਦੀ ਦੀਵਾਰ ਦੇ ਓਹਲੇ ਹੀ ਰਿਹਾ, ਬਹਾਦਰਾਂ ਵਾਂਗ ਮੈਦਾਨ ਵਿਚ ਸਾਹਮਣੇ ਨਾ ਆਇਆ। ਗੁਰੂ ਜੀ ਨੇ ਅਗਲੇ ਸ਼ਿਅਰ ਵਿਚ ਇੱਛਾ ਪ੍ਰਗਟਾਈ ਹੈ ਕਿ ਜੇ ਕਿਤੇ ਉਹ ਨਜ਼ਰ ਆ ਜਾਂਦਾ ਤਾਂ ਇਕ ਤੀਰ ਉਸ ਨੂੰ ਜ਼ਰੂਰ ਬਖ਼ਸ਼ ਦਿੰਦੇ। ਗੜ੍ਹੀ ਦੀ ਦੀਵਾਰ ਦਾ ਜ਼ਿਕਰ ੨੭ਵੇਂ ਸ਼ਿਅਰ ਵਿਚ ਵੀ ਆਉਂਦਾ ਹੈ ਅਤੇ ੨੯ਵੇਂ ਸ਼ਿਅਰ ਵਿਚ ਵੀ। ਜੰਗ ਦੀ ਉਹ ਰਾਤ ਕਿਉਂਕਿ ਮੱਘਰ ਸੁਦੀ

ਤ੍ਰੌਦਸੀ ਦੀ ਰਾਤ ਸੀ ਇਸ ਲਈ ਚਾਨਣੀ ਰਾਤ ਹੋਣ ਦਾ ਜ਼ਿਕਰ ਗੁਰੂ ਸਾਹਿਬ ਜੀ ਨੇ ੪੨ਵੇਂ ਸ਼ਿਅਰ ਵਿਚ ਇਸ ਤਰ੍ਹਾਂ ਕੀਤਾ ਹੈ:

*ਚਰਾਗ਼ਿ ਜਹਾਂ ਚੂੰ ਸ਼ੁਦਹ ਬੁਰਕਾ ਪੋਸ਼।*

*ਸ਼ਹਿ ਸ਼ਬ ਬਰਾਮਦ ਹਮਾ ਜਲਵਹ ਜੋਸ਼।੪੨।*

ਭਾਵ ਜਦੋਂ ਦੁਨੀਆ ਦੇ ਦੀਵੇ (ਸੂਰਜ) ਨੇ ਮੂੰਹ ਢੱਕ ਲਿਆ ਤਾਂ ਰਾਤ ਦਾ ਰਾਜਾ ਚੰਦਰਮਾ ਪੂਰੀ ਸੱਜ-ਧੱਜ ਨਾਲ ਆਇਆ।

ਔਰੰਗਜ਼ੇਬ ਬਾਦਸ਼ਾਹ ਦੇ ਬਖਸ਼ੀ ਅਤੇ ਦੀਵਾਨ (ਫੌਜੀ ਅਤੇ ਗੈਰ ਫੌਜੀ) ਅਧਿਕਾਰੀਆਂ ਵੱਲੋਂ ਹਮਲਾ ਨਾ ਕਰਨ ਬਾਰੇ ਕੀਤੇ ਗਏ ਵਾਅਦਿਆਂ ਨੂੰ ਤੋੜਨ ਸਬੰਧੀ ਅਤੇ ਉਨ੍ਹਾਂ ਦੇ ਝੂਠੇ ਹੋਣ ਸਬੰਧੀ 'ਜ਼ਫ਼ਰਨਾਮਾ' ਵਿਚ ਬੜੇ ਸਪਸ਼ਟ ਰੂਪ ਵਿਚ ਲਿਖਿਆ ਗਿਆ ਹੈ। ਔਰੰਗਜ਼ੇਬ ਨੂੰ ਵੀ ਕਸਮਾਂ ਤੋੜਨ ਵਾਲਾ ਦੱਸਿਆ ਗਿਆ ਹੈ। ਇਹ ਸਭ ਕੁਝ ਇਸ ਕਰਕੇ ਲਿਖਿਆ ਗਿਆ ਹੈ, ਕਿਉਂਕਿ ਔਰੰਗਜ਼ੇਬ ਵੱਲੋਂ ਪਵਿੱਤਰ ਕੁਰਾਨ ਦੀ ਜਿਲਦ 'ਤੇ ਕਸਮਨਾਮਾ ਲਿਖ ਕੇ ਸਰਕਾਰੀ ਪੇਸ਼ਕਸ਼ ਗੁਰੂ ਜੀ ਨੂੰ ਮੁਲਾਕਾਤ ਲਈ ਭੇਜੀ ਗਈ ਸੀ। ਪਰ ਬਾਅਦ ਵਿਚ ਇਸ ਕਸਮਨਾਮੇ ਨੂੰ ਤੋੜਦੇ ਹੋਏ ਧੋਖੇ ਅਤੇ ਫਰੇਬ ਨਾਲ ਮੁਗ਼ਲ ਫੌਜਾਂ ਨੇ ਗੁਰੂ ਜੀ ਤੇ ਉਨ੍ਹਾਂ ਦੇ ਸਿੱਖਾਂ ਉੱਪਰ ਅਚਨਚੇਤ ਹੱਲਾ ਬੋਲ ਦਿੱਤਾ। ਗੁਰੂ ਜੀ ਨੇ ਇਸੇ ਕਰਕੇ ਔਰੰਗਜ਼ੇਬ ਨੂੰ ਵੀ ਲਿਖਿਆ:

*ਨ ਈਮਾਂ ਪਰਸਤੀ ਨ ਅਉਜ਼ਾਇ ਦੀਂ*

*ਨ ਸਾਹਿਬ ਸ਼ਨਾਸੀ ਨ ਮੁਹੰਮਦ ਯਕੀਂ।੪੬।*

ਅਰਥ : ਔਰੰਗਜ਼ੇਬ! ਨਾ ਤੂੰ ਧਰਮ ਈਮਾਨ ਉੱਤੇ ਕਾਇਮ ਹੈਂ ਤੇ ਨਾ ਹੀ ਦੀਨ ਦੀ ਸ਼ਰ੍ਹਾ ਉੱਤੇ। ਤੈਨੂੰ ਨਾ ਮਾਲਕ ਦੀ ਪਛਾਣ ਹੈ ਤੇ ਨਾ ਹੀ ਹਜ਼ਰਤ ਮੁਹੰਮਦ ਸਾਹਿਬ ਉੱਤੇ ਤੇਰਾ ਭਰੋਸਾ ਹੈ।

ਦਸਮੇਸ਼ ਪਿਤਾ ਜੀ ਆਪਣੇ ਇਸ ਵਿਜੇ-ਪੱਤਰ ਵਿਚ ਔਰੰਗਜ਼ੇਬ ਬਾਦਸ਼ਾਹ ਨੂੰ ਗਰੀਬਾਂ ਨੂੰ ਸਤਾਉਣ ਵਾਲਾ, ਜ਼ੁਲਮ ਕਰਨ ਵਾਲਾ ਅਤੇ ਅਜੀਬੋ-ਗਰੀਬ ਫ਼ਤਵੇ (ਸ਼ਰ੍ਹਈ ਹੁਕਮ) ਜਾਰੀ ਕਰਨ ਵਾਲਾ ਵੀ ਦੱਸਦੇ ਹਨ। ਆਪ ਜੀ ਲਿਖਦੇ ਹਨ:

*ਕਿ ਅੱਜਬ ਅਸਤੁ ਅੱਸਬ ਫ਼ਤੁਵਾ ਸ਼ੁਮਾ*

*ਬਜੁਜ਼ ਰਾਸਤੀ ਸੁਖ਼ਨ ਗੁਫ਼ਤਨ ਜਯਾਂ।੬੮।*

ਭਾਵ ਤੇਰੇ (ਔਰੰਗਜ਼ੇਬ ਦੇ) ਅਜੀਬੋ-ਗਰੀਬ ਸ਼ਰ੍ਹਈ ਹੁਕਮਾਂ (ਫ਼ਤਵਿਆਂ) ਉੱਤੇ ਵੀ ਹੈਰਾਨੀ ਹੈ। ਸੱਚਾਈ ਤੋਂ ਬਿਨਾਂ ਹੋਰ ਗੱਲ ਕਰਨ ਵਿਚ ਹਾਨੀ ਹੀ ਹਾਨੀ ਹੈ।

੮੫ਵੇਂ ਸ਼ਿਅਰ ਵਿਚ ਦਿਲ-ਖ਼ਰਾਸ਼ ਭਾਵ ਦਿਲ ਦੁਖਾਉਣ ਵਾਲੇ ਕੰਮਾਂ ਦਾ ਜ਼ਿਕਰ ਹੈ, ਜਿਹੜੇ ਔਰੰਗਜ਼ੇਬ ਦੇ ਹੱਥੋਂ ਹੋਏ ਹਨ। ਔਰੰਗਜ਼ੇਬ ਨੂੰ ਸਿੱਧੇ ਤੌਰ 'ਤੇ ਸਮਝਾਉਂਦੇ ਹੋਏ ਕਿਹਾ ਹੈ:

*ਤੂ ਗਰ ਜਬਰ ਆੱਜਿਜ਼ ਖ਼ਰਾਸ਼ੀ ਮਕੁਨ।*

*ਕਸਮ ਰਾ ਬ ਤੇਸ਼ਹ ਤਰਾਸ਼ੀ ਮਕੁਨ।੧੦੯।*

ਭਾਵ ਜੇ ਤੂੰ ਜ਼ੋਰ ਜਬਰ ਵਾਲਾ ਹੈਂ ਤਾਂ ਤੂੰ ਗਰੀਬਾਂ ਨੂੰ ਨਾ ਸਤਾ ਤੇ ਆਪਣੀ ਪਵਿੱਤਰ ਕੁਰਾਨ ਦੀ ਖਾਧੀ ਕਸਮ ਨੂੰ ਤੇਸੇ ਨਾਲ ਨਾ ਛਿੱਲ, ਭਾਵ ਬਚਨ ਭੰਗ ਨਾ ਕਰ।

ਔਰੰਗਜ਼ੇਬ ਦਾ ਵੱਡਾ ਲੜਕਾ ਮੁਅੱਜ਼ਮ (ਬਹਾਦਰ ਸ਼ਾਹ) ਗੁਰੂ ਜੀ ਪ੍ਰਤੀ ਬੜੀ ਨੇਕ-ਭਾਵਨਾ ਰੱਖਦਾ ਸੀ। ਨੇਕ-ਦਿਲ ਇਨਸਾਨ ਹੋਣ ਕਰ ਕੇ ਉਹ ਜ਼ਾਲਮ ਨਹੀਂ ਸੀ। ਗੁਰੂ ਜੀ 'ਜ਼ਫ਼ਰਨਾਮਾ' ਵਿਚ ਔਰੰਗਜ਼ੇਬ ਨੂੰ ਕਹਿੰਦੇ ਹਨ ਕਿ ਜੇਕਰ ਮੁਅੱਜ਼ਮ (ਸ਼ਾਹ) ਉਨ੍ਹਾਂ ਨੂੰ ਸੱਦੇਗਾ ਤਾਂ ਉਹ ਜ਼ਰੂਰ ਜਾਣਗੇ।

ਇਤਿਹਾਸਿਕ ਪੱਖੋਂ ਇਹ ਤੱਥ ਵੀ ਨੋਟ ਕਰਨ ਵਾਲਾ ਹੈ ਕਿ ਗੁਰੂ ਸਾਹਿਬ ਬੜੀ ਵਿਸ਼ਾਲ ਦਿਲੀ ਨਾਲ ਔਰੰਗਜ਼ੇਬ ਦੇ ਗੁਣਾਂ ਦਾ ਵੀ ਜ਼ਿਕਰ ਕਰਦੇ ਹਨ। ਆਪ ਜੀ ਔਰੰਗਜ਼ੇਬ ਨੂੰ ਹੱਥ ਦਾ ਫੁਰਤੀਲਾ, ਸ਼ਾਹ-ਸਵਾਰ, ਸੁੰਦਰ, ਹਾਕਮਾਂ ਦਾ ਮੋਹਰੀ ਸਰਦਾਰ, ਦੇਗ ਤੇਗ ਦਾ ਧਨੀ, ਦੁਨੀਆ ਦਾ ਸ਼ਹਿਨਸ਼ਾਹ, ਬਲਵਾਨ, ਉੱਚੀ ਸ਼ਾਨ ਵਾਲਾ ਅਤੇ ਦੌਲਤਾਂ ਦੇਣ ਜੋਗਾ ਦੱਸਦੇ ਹਨ। ਪਰ ਇਸ ਸਾਰੇ ਕੁਝ ਦੇ ਬਾਵਜੂਦ ਉਸ ਦੇ ਮੂੰਹ 'ਤੇ ਉਸ ਨੂੰ ਗੁਰੂ ਜੀ ਕਹਿੰਦੇ ਹਨ:

*ਸ਼ਹਨਸ਼ਾਹ ਅਉਰੰਗਜ਼ੇਬ ਆੱਲਮੀਨ*
*ਕਿ ਦਾਰਾਇ ਦੌਰ ਅਸਤ ਦੂਰ ਅਸਤ।੯੪।*

ਅਰਥ : ਹੇ ਔਰੰਗਜ਼ੇਬ! ਭਾਵੇਂ ਤੂੰ ਦੁਨੀਆਂ ਦਾ ਤਾਂ ਸ਼ਹਿਨਸ਼ਾਹ ਹੈਂ, ਸਮੇਂ ਦਾ ਹਾਕਮ ਵੀ ਹੈਂ, ਪਰ ਸੱਚੇ ਧਰਮ ਤੋਂ ਦੂਰ ਹੀ ਹੈਂ।

ਦਸਮੇਸ਼ ਪਿਤਾ ਜੀ ਦੀ ਚੜ੍ਹਦੀ ਕਲਾ ਸਬੰਧੀ ਇਕ ਹੋਰ ਤੱਥ ਇਹ ਵੀ ਹੈ ਕਿ ਆਪ ਜੀ ਚਾਰੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਹੋ ਜਾਣ ਦੇ ਬਾਵਜੂਦ ਔਰੰਗਜ਼ੇਬ ਨੂੰ ਲਲਕਾਰਦੇ ਹਨ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ।੭੮।*

ਭਾਵ, ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ ਅਜੇ ਤਾਂ ਕੁੰਡਲੀਆਂ ਨਾਗ (ਭੁਝੰਗੀ ਖਾਲਸਾ) ਬਾਕੀ ਹੈ।

'ਜ਼ਫ਼ਰਨਾਮਾ' ਵਿਚ ਚਮਕੌਰ ਸਾਹਿਬ ਦੀ ਜੰਗ ਬਾਰੇ ਤੱਥ-ਭਰਪੂਰ ਵਰਣਨ, ਔਰੰਗਜ਼ੇਬ ਵੱਲੋਂ ਲਿਖਤੀ ਇਕਰਾਰਨਾਮਾ (ਕਸਮਨਾਮਾ) ਭੇਜਣ ਦਾ ਜ਼ਿਕਰ, ਬਾਦਸ਼ਾਹ ਅਤੇ ਉਸ ਦੇ ਅਮਲੇ ਵੱਲੋਂ ਕਸਮਨਾਮਾ ਤੋੜ ਕੇ ਹਮਲਾ ਕਰਨ ਦਾ ਵਰਣਨ, ਔਰੰਗਜ਼ੇਬ ਵੱਲੋਂ ਗਰੀਬਾਂ ਨੂੰ ਸਤਾਉਣ ਅਤੇ ਲੋਕਾਂ ਨੂੰ ਦੁਖੀ ਕਰਨ ਵਾਲੇ ਫ਼ਤਵੇ ਜਾਰੀ ਕਰਨ ਦਾ ਜ਼ਿਕਰ, ਮੁਅੱਜ਼ਮ (ਬਹਾਦਰ ਸ਼ਾਹ) ਨਾਲ ਸੁਖਾਵੇਂ ਸੰਬੰਧ ਦਾ ਜ਼ਿਕਰ ਅਤੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਿਆਨ ਅਜਿਹੇ ਠੋਸ ਇਤਿਹਾਸਿਕ ਤੱਥ ਹਨ, ਜਿਨ੍ਹਾਂ ਸਦਕਾ 'ਜ਼ਫ਼ਰਨਾਮਾ' ਇਕ ਇਤਿਹਾਸਿਕ ਹਵਾਲਾ-ਸ੍ਰੋਤ ਦਾ ਮੁਕਾਮ ਹਾਸਲ

ਕਰਦਾ ਹੈ।

**(ਅ) ਸਿਧਾਂਤਕ ਪੱਖ :** ਆਮ ਤੌਰ 'ਤੇ ਬਾਦਸ਼ਾਹਾਂ ਨੂੰ ਪੱਤਰ ਲਿਖਦੇ ਸਮੇਂ ਪਹਿਲਾਂ ਉਨ੍ਹਾਂ ਦੀ ਵਡਿਆਈ ਕੀਤੀ ਜਾਂਦੀ ਹੈ ਅਤੇ ਫਿਰ ਆਪਣੀ ਗੱਲ ਕਹੀ ਜਾਂਦੀ ਹੈ। ਆਪਣੀ ਗੱਲ ਕਹਿੰਦੇ ਹੋਏ ਵੀ ਲਿਖਣ ਵਾਲਾ ਚਾਪਲੂਸੀ ਭਰੇ ਸ਼ਬਦ ਵਰਤਦਾ ਹੈ। 'ਜ਼ਫ਼ਰਨਾਮਾ' ਵਿਚ ਅਕਾਲ ਪੁਰਖ ਦੀ ਸਿਫ਼ਤ ਸਲਾਹ ਹੈ ਕਿਉਂਕਿ ਇੱਥੇ ਲਿਖਣ ਵਾਲੇ ਅਦੁੱਤੀ ਅਤੇ ਰੂਹਾਨੀ ਸ਼ਖ਼ਸੀਅਤ ਹਨ। ਇਸ ਵਿਜੇ-ਪੱਤਰ ਨੂੰ ਸ਼ੁਰੂ ਕਰਨ ਵੇਲੇ '੧ੴ ਵਾਹਿਗੁਰੂ ਜੀ ਕੀ ਫ਼ਤਹ' ਦਰਜ ਕਰ ਕੇ ਇਸ ਪੱਤਰ ਦਾ ਗੁਰੂ ਜੀ ਵੱਲੋਂ ਅਰੰਭ ਕੀਤਾ ਗਿਆ ਹੈ। ਪਹਿਲੇ ੧੨ ਸ਼ਿਅਰਾਂ ਵਿਚ ਅਕਾਲ ਪੁਰਖ ਦੀ ਵਡਿਆਈ ਕੀਤੀ ਗਈ ਹੈ। ਕਿਉਂਕਿ ਅਕਾਲ ਪੁਰਖ 'ਸ਼ਹਿਨ ਸ਼ਾਹਿ' (ਰਾਜਿਆਂ ਦਾ ਰਾਜਾ) ਹੈ, ਇਸ ਲਈ ਔਰੰਗਜ਼ੇਬ ਵਰਗੇ ਦੁਨਿਆਵੀ ਬਾਦਸ਼ਾਹ ਉਸ ਦੇ ਅੱਗੇ ਤੁੱਛ ਹਨ। ਅਕਾਲ ਪੁਰਖ ਸਰਬ ਸ਼ਕਤੀਮਾਨ, ਅਟੱਲ, ਅਡੋਲ, ਬਖਸ਼ਿੰਦ, ਅਨੰਦ-ਦਾਤਾ, ਅੰਨ-ਦਾਤਾ ਤੇ ਬੰਦੀ-ਛੋੜ ਕਿਰਪਾਲੂ ਹੈ। ਉਸ ਨੂੰ ਦਿਲ-ਪਜ਼ੀਰ (ਦਿਲ ਨੂੰ ਮੋਹਣ ਵਾਲਾ), ਸ਼ਰੀਅਤ ਪ੍ਰਸਤੋ (ਧਰਮ-ਪਾਲਕ), ਅਤਾਬਖਸ਼ (ਦਾਤਾਂ ਦੇਣ ਵਾਲਾ), ਰੋਜ਼ੀ ਦਿਹੋ ਹਰ ਦਯਾਰ (ਰੁਜ਼ਗਾਰ ਦੇਣ ਵਾਲਾ), ਹੁਸਨੁਲਜਮਾਲ (ਅਤਿ ਸੁੰਦਰ), ਗਰੀਬੁਲਪ੍ਰਸਤੋ (ਗਰੀਬਾਂ ਦਾ ਰਾਖਾ) ਗ਼ਨੀਮੁਲ ਗੁਦਾਜ਼ (ਦੋਖੀਆਂ ਦੁਸ਼ਮਣਾਂ ਦਾ ਖੈ ਕਰਨ ਵਾਲਾ), ਰਹੀਮ (ਰਹਿਮ ਵਾਲਾ), ਸਾਹਿਬਿ ਸ਼ਊਰਸਤ (ਪਰਮ ਬੁੱਧੀ ਦਾ ਮਾਲਕ) ਆਦਿ ਜ਼ਫ਼ਰਨਾਮਾ ਵਿਚ ਦਰਸਾਇਆ ਗਿਆ ਹੈ। ਉਹ ਅਕਾਲ ਪੁਰਖ 'ਬੇਗੂਨੋ ਬੇਚੂਨ ਹੂੰ ਬੇਨਮੂੰ' ਹੈ। ਭਾਵ ਉਹ ਰੰਗ-ਰੂਪ ਤੋਂ ਰਹਿਤ ਅਤੇ ਲਾਮਿਸਾਲ ਹੈ। ਅਕਾਲ ਪੁਰਖ ਦੀ ਵਡਿਆਈ ਕਰਦੇ ਹੋਏ ਗੁਰੂ ਸਾਹਿਬ ਫੁਰਮਾਉਂਦੇ ਹਨ:

*ਕਿ ਸਾਹਿਬ ਦਿਆਰੱਸਤੁ ਅੱਜ਼ਿਮ ਅੱਜ਼ੀਮ।*
*ਕਿ ਹੁਸਨੁਲ-ਜਮਾਲੱਸਤੁ ਰਾਜ਼ਿਕ ਰਹੀਮ।੭।*

ਭਾਵ ਉਹ ਪਰਮਾਤਮਾ ਦੇਸ਼ਾਂ-ਦੇਸ਼ਾਂ ਦਾ ਵਾਲੀ ਤੇ ਵੱਡਿਆਂ ਤੋਂ ਵੱਡਾ ਹੈ। ਉਹ ਸਭ ਤੋਂ ਸੁੰਦਰ, ਰਿਜ਼ਕ ਦਾਤਾ ਤੇ ਰਹਿਮਤਾਂ ਕਰਨ ਵਾਲਾ ਹੈ।

ਸ਼ਿਅਰ ੭੧ ਤੋਂ ਲੈ ਕੇ ੭੫ ਤਕ ਗੁਰੂ ਸਾਹਿਬ ਬਾਦਸ਼ਾਹ ਨੂੰ ਫਿਰ ਅਕਾਲ ਪੁਰਖ ਦੀ ਵਡਿਆਈ ਦੇ ਗੁਣ ਸਮਝਾਉਂਦੇ ਹਨ। ਅਕਾਲ ਪੁਰਖ ਅਰਸ਼-ਫਰਸ਼ ਦਾ ਵਾਲੀ ਅਤੇ ਜੀਅ-ਜੰਤ ਦੀ ਰਚਨਾ ਕਰਨ ਵਾਲਾ ਦੱਸਿਆ ਗਿਆ ਹੈ। ਬਾਦਸ਼ਾਹ ਨੂੰ ਸਮਝਾਇਆ ਹੈ ਕਿ ਵਾਹਿਗੁਰੂ ਕੀੜੀ ਤੋਂ ਲੈ ਕੇ ਹਾਥੀ ਤਕ ਦੀ ਪਾਲਣਾ ਕਰਦਾ ਹੈ ਅਤੇ ਉਹ ਗਰੀਬ-ਨਿਵਾਜ਼ ਹੈ। ਸ਼ਿਅਰ ੯੭ ਤੋਂ ਲੈ ਕੇ ੧੦੬ ਤਕ ਗੁਰੂ ਜੀ ਨੇ ਅਕਾਲ ਪੁਰਖ ਦੀ ਓਟ ਲੈਣ ਦੀ ਮਹਿਮਾ ਦੱਸੀ ਹੈ। ਇਹ ਮਹਿਮਾ ਬਿਆਨ ਕਰਨ ਦਾ ਮਕਸਦ ਔਰੰਗਜ਼ੇਬ ਨੂੰ ਸਿੱਧੇ ਰਸਤੇ ਪਾਉਣਾ ਹੈ।

ਗੁਰੂ ਸਾਹਿਬ ਦੀ ਬਾਣੀ 'ਜਾਪੁ ਸਾਹਿਬ' ਵਿਚ ਅਕਾਲ ਪੁਰਖ ਲਈ ਜੋ ਵਿਸ਼ੇਸ਼ਣ

ਵਰਤੇ ਗਏ ਹਨ ਉਨ੍ਹਾਂ ਵਿੱਚੋਂ ਬਹੁਤ ਸਾਰੇ 'ਜ਼ਫ਼ਰਨਾਮਾ' ਵਿਚ ਵੀ ਦਰਜ ਹਨ। 'ਜਾਪੁ ਸਾਹਿਬ' ਵਿਚ ਵੀ ਅਕਾਲ ਪੁਰਖ ਨੂੰ 'ਨਮੋ ਸ਼ਾਹ ਸ਼ਾਹੇ', ਰੋਜ਼ੀ ਦਿਹਿੰਦ, ਰਾਜ਼ਕ ਰਹਿੰਦ, ਹੁਸਨਲ ਜਮਾਲ, ਗਰੀਬੁਲ ਪਰਸਤੈ, ਗ਼ਨੀਮੁਲ ਸ਼ਿਕਸਤੈ, ਨਮਸਤੰ ਰਹੀਮੇ ਅਤੇ ਸਾਹਿਬ ਦਿਮਾਗ ਕਿਹਾ ਗਿਆ ਹੈ। ਨਿਤਨੇਮ ਦੀ ਬਾਣੀ 'ਜਾਪੁ ਸਾਹਿਬ' ਵਿਚ ਦਰਜ ਹੈ:

*ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥*

'ਜ਼ਫ਼ਰਨਾਮਾ' ਦੇ ਪਵੇਂ ਸ਼ਿਅਰ ਵਿਚ 'ਹਾਜ਼ਰ ਹਜ਼ੂਰ' ਅਤੇ ਦਸਵੇਂ ਸ਼ਿਅਰ ਵਿਚ 'ਜ਼ਾਹਿਰ ਜ਼ਹੂਰ' ਵਿਸ਼ੇਸ਼ਣ ਪਰਮਾਤਮਾ ਲਈ ਵਰਤੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਪਰੋਕਤ ਸਾਰੇ ਗੁਣ ਅਤੇ ਮਿਲਦੇ-ਜੁਲਦੇ ਵਿਸ਼ੇਸ਼ਣ ਅਕਾਲ ਪੁਰਖ ਦੀ ਮਹਿਮਾ ਕਰਨ ਲਈ ਦੱਸੇ ਹੋਏ ਹਨ। ਇਉਂ ਸਿਧਾਂਤਕ ਪੱਖ ਤੋਂ ਅਕਾਲ ਪੁਰਖ ਦੇ ਗੁਣਾਂ ਦਾ ਬਿਆਨ, ਅਕਾਲ ਪੁਰਖ ਦਾ ਆਸਰਾ ਲੈਣਾ ਅਤੇ ਸਭ ਕੁਝ ਅਕਾਲ ਪੁਰਖ ਦੇ ਵੱਸ ਵਿਚ ਸਮਝਣਾ 'ਜ਼ਫ਼ਰਨਾਮਾ' ਨੂੰ ਗੁਰਮਤਿ ਫ਼ਲਸਫ਼ੇ ਨਾਲ ਭਰਪੂਰ ਬਣਾਉਂਦਾ ਹੈ।

ਦੂਜਾ ਸਿਧਾਂਤਕ ਨੁਕਤਾ 'ਜ਼ਫ਼ਰਨਾਮਾ' ਵਿਚ ਇਹ ਲਿਆ ਗਿਆ ਹੈ ਕਿ ਦੁਨਿਆਵੀ ਬਾਦਸ਼ਾਹੀ ਸਦੀਵੀ ਨਹੀਂ ਹੈ। ਇਹ ਜਗਤ ਚਾਰ ਦਿਨਾਂ ਦੀ ਚਾਨਣੀ ਹੈ। ਕਾਲ-ਚੱਕਰ ਨੇ ਇਕ ਦਿਨ ਸਭ ਨੂੰ ਖਤਮ ਕਰ ਦੇਣਾ ਹੈ। ਗੁਰਮਤਿ ਅਨੁਸਾਰੀ ਦੁਨਿਆਵੀ ਤਾਕਤ, ਧਨ, ਰੂਪ, ਜੋਬਨ ਆਦਿ ਸਦਾ ਰਹਿਣ ਵਾਲੇ ਨਹੀਂ ਹਨ, ਇਸ ਲਈ ਮਨੁੱਖ ਨੂੰ ਸੱਚਾਈ, ਧਰਮ ਅਤੇ ਨੇਕੀ ਦੇ ਰਸਤੇ 'ਤੇ ਚੱਲਣਾ ਚਾਹੀਦਾ ਹੈ। 'ਜ਼ਫ਼ਰਨਾਮਾ' ਵਿਚ ਇਸ ਦੁਨੀਆ ਨੂੰ ਸਰਾਂ ਦੱਸਦੇ ਹੋਏ ਔਰੰਗਜ਼ੇਬ ਨੂੰ ਸਮਝਾਇਆ ਗਿਆ ਹੈ ਕਿ ਉਹ ਹਕੀਕਤ ਤੋਂ ਗਾਫ਼ਲ ਨਾ ਹੋਵੇ। ਗੁਰੂ ਜੀ ਨੇ ਫ਼ੁਰਮਾਇਆ ਹੈ:

*ਤੂ ਗਾਫ਼ਿਲ ਮਸ਼ਉ ਜੀ ਸਿਪੰਜੀ ਸਰਾਇ।*
*ਕਿ ਆੱਲਮ ਬਿਗੁਜ਼ਰਦ ਸਰੇ ਜਾ ਬਜਾਇ।੧੦੭।*

ਅਰਥ: ਤੂੰ ਇਸ ਹਕੀਕਤ ਤੋਂ ਗ਼ਾਫ਼ਲ ਨਾ ਹੋ ਕਿ ਇਹ ਦੁਨੀਆ ਦੋ ਚਾਰ ਦਿਨਾਂ ਦੀ ਸਰਾਂ ਹੈ, ਇਹ ਜਗਤ ਥਾਉਂ-ਥਾਈਂ ਚੱਲਦਾ ਜਾ ਰਿਹਾ ਹੈ।

ਇਸ ਤਰ੍ਹਾਂ ਗੁਰੂ ਸਾਹਿਬ ਜੀ ਨੇ ਔਰੰਗਜ਼ੇਬ ਨੂੰ ਨੇਕੀ ਅਤੇ ਸੱਚਾਈ ਦੇ ਰਸਤੇ 'ਤੇ ਚੱਲਣ ਲਈ ਪ੍ਰੇਰਿਆ ਹੈ। ਉਸ ਨੂੰ ਦੱਸਿਆ ਹੈ ਕਿ ਉਸ ਦੀ ਇਹ ਦੁਨਿਆਵੀ ਬਾਦਸ਼ਾਹਤ ਸਦੀਵੀ ਨਹੀਂ ਹੈ।

ਤੀਜਾ ਸਿਧਾਂਤਕ ਨੁਕਤਾ ਹੈ, ਬਚਨਾਂ ਦਾ ਪੱਕਾ ਹੋਣਾ। ਕਿਉਂਕਿ ਔਰੰਗਜ਼ੇਬ ਅਤੇ ਉਸ ਦੇ ਅਧਿਕਾਰੀਆਂ ਨੇ ਆਪਣੇ ਕੀਤੇ ਬਚਨਾਂ ਅਤੇ ਵਾਅਦਿਆਂ ਨੂੰ ਤੋੜਿਆ ਹੈ ਇਸ ਲਈ ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਉਹ ਭਰੋਸੇਯੋਗ ਨਹੀਂ ਹਨ ਅਤੇ ਨਾ ਹੀ ਉਹ ਸੱਚੇ ਸੂਰਮੇ ਹਨ। 'ਜ਼ਫ਼ਰਨਾਮਾ' ਦਾ ਇਹ ਸ਼ਿਅਰ ਇਸ ਸਿਧਾਂਤ ਦੇ ਪੱਖੋਂ ਬਹੁਤ ਹੀ

ਪ੍ਰਸਿੱਧ ਹੈ ਕਿ ਮਰਦ ਨੂੰ ਆਪਣੇ ਬਚਨਾਂ ਦਾ ਪੱਕਾ ਹੋਣਾ ਚਾਹੀਦਾ ਹੈ। ਆਪ ਜੀ ਲਿਖਦੇ ਹਨ:

*ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ।*
*ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।੫੫।*

ਭਾਵ ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨਾਂ ਦਾ ਪੂਰਾ ਹੋਵੇ। ਇਹ ਠੀਕ ਨਹੀਂ ਕਿ ਦਿਲ ਵਿਚ ਕੁਝ ਹੋਰ ਤੇ ਮੂੰਹ ਵਿਚ ਕੁਝ ਹੋਰ ਹੋਵੇ।

ਚੌਥਾ ਨੁਕਤਾ ਹੈ ਗੁਰੂ ਸਾਹਿਬ ਜੀ ਦੇ ਯੁੱਧ ਸਬੰਧੀ ਵਿਚਾਰਾਂ ਦਾ। ਗੁਰੂ ਜੀ 'ਜ਼ਫ਼ਰਨਾਮਾ' ਵਿਚ ਇਹ ਗੱਲ ਔਰੰਗਜ਼ੇਬ ਨੂੰ ਸਪਸ਼ਟ ਕਰ ਕੇ ਦੱਸਦੇ ਹਨ ਕਿ ਉਨ੍ਹਾਂ ਨੂੰ ਜੰਗ ਵਿਚ ਆਉਣ ਲਈ ਮਜ਼ਬੂਰ ਕੀਤਾ ਗਿਆ ਹੈ। ਜਦੋਂ ਚਾਲੀ ਭੁੱਖਣ-ਭਾਣੇ ਸਿੱਖਾਂ ਤੇ ਅਣਗਿਣਤ ਮੁਗ਼ਲ ਫੌਜ ਨੇ ਆਪਣੀਆਂ ਕ਼ਸਮਾਂ ਭੁੱਲ ਕੇ ਹੱਲਾ ਬੋਲ ਦਿੱਤਾ ਅਤੇ ਤੇਗਾਂ, ਤੀਰ ਤੇ ਬੰਦੂਕਾਂ ਦੇ ਵਾਰ ਸ਼ੁਰੂ ਕਰ ਦਿੱਤੇ ਤਾਂ ਮਜ਼ਬੂਰ ਹੋ ਕੇ ਗੁਰੂ ਜੀ ਨੂੰ ਵੀ ਜੰਗ ਵਿਚ ਆਉਣਾ ਪਿਆ। ਆਪ ਜੀ ਫੁਰਮਾਉਂਦੇ ਹਨ:

*ਬ ਲਾਚਾਰਗੀ ਦਰਮਿਆਂ ਆਮਦਮ।*
*ਬ ਤਦਬੀਰਿ ਤੀਰੋ ਤੁਫ਼ੰਗ ਆਮਦਮ।੨੧।*

ਭਾਵ ਮਜ਼ਬੂਰ ਹੋ ਕੇ ਮੈਂ ਵੀ ਸੰਗਰਾਮ ਵਿਚ ਆਇਆ ਅਤੇ ਤੀਰ-ਤੁਫੰਗ ਦੀ ਵਿਧੀ ਵਰਤੀ। ਅਗਲੇ ਸ਼ਿਅਰ ਵਿਚ ਗੁਰੂ ਜੀ ਸਪਸ਼ਟ ਕਰਦੇ ਹਨ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।੨੨।*

ਭਾਵ ਜਦੋਂ ਕੋਈ ਕੰਮ ਸਭ ਉਪਾਵਾਂ ਤੋਂ ਲੰਘ ਜਾਵੇ ਤਾਂ ਉਸ ਸਮੇਂ ਤੇਗ ਦੀ ਮੁੱਠ ਉੱਤੇ ਹੱਥ ਰੱਖਣਾ ਜਾਇਜ਼ ਹੀ ਹੈ।

ਇਸ ਤਰ੍ਹਾਂ ਗੁਰੂ ਸਾਹਿਬ ਨੇ ਸਪਸ਼ਟ ਕੀਤਾ ਹੈ ਕਿ ਉਹ ਜਬਰ ਦੇ ਵਿਰੁੱਧ ਜੰਗ ਵਿਚ ਆਉਣ ਲਈ ਮਜ਼ਬੂਰ ਹੋਏ ਹਨ ਅਤੇ ਜੰਗ ਨੂੰ ਠੀਕ ਨਹੀਂ ਮੰਨਦੇ। ਜੰਗ ਗੁਰੂ ਜੀ ਦਾ ਸ਼ੌਂਕ ਨਹੀਂ ਹੈ ਅਤੇ ਨਾ ਹੀ ਉਹ ਕਿਸੇ ਦੁਨਿਆਵੀ ਰਾਜ ਦੇ ਇੱਛੁਕ ਹਨ। ਗੁਰੂ ਜੀ ਦਾ ਜੀਵਨ-ਮਨੋਰਥ ਧਰਮ ਅਤੇ ਸੱਚਾਈ ਹੈ। ਉਹ ਔਰੰਗਜ਼ੇਬ ਨੂੰ ਵੀ ਇਸ ਰਸਤੇ 'ਤੇ ਤੋਰਨਾ ਚਾਹੁੰਦੇ ਹਨ। ਇਹ ਉਨ੍ਹਾਂ ਦਾ ਔਰੰਗਜ਼ੇਬ 'ਤੇ ਇਕ ਵੱਡਾ ਉਪਕਾਰ ਹੈ।

ਉਪਰੋਕਤ ਚਾਰੇ ਸਿਧਾਂਤਕ ਨੁਕਤਿਆਂ ਤੋਂ ਇਹ ਭਲੀ-ਭਾਂਤ ਪ੍ਰਗਟ ਹੋ ਜਾਂਦਾ ਹੈ ਕਿ 'ਜ਼ਫ਼ਰਨਾਮਾ' ਆਪਣੇ ਮੂਲ ਰੂਪ ਵਿਚ ਅਧਿਆਤਮਵਾਦ ਨਾਲ, ਧਰਮ ਨਾਲ ਅਤੇ ਸੱਚਾਈ ਨਾਲ ਭਰਪੂਰ ਹੈ। ਇਸ ਦਾ ਕੇਂਦਰੀ ਨੁਕਤਾ ਅਕਾਲ ਪੁਰਖ ਹੈ ਅਤੇ ਇਸ ਦਾ ਕੇਂਦਰੀ ਆਸ਼ਾ ਔਰੰਗਜ਼ੇਬ ਬਾਦਸ਼ਾਹ ਨੂੰ ਅਕਾਲ ਪੁਰਖ ਦੇ ਰਸਤੇ ਵੱਲ ਤੋਰਨਾ ਹੈ।

**(ੲ) ਸਾਹਿਤਕ ਪੱਖ :** ਜਿੱਥੇ 'ਜ਼ਫ਼ਰਨਾਮਾ' ਇਤਿਹਾਸਿਕ ਪੱਖ ਤੋਂ ਮੂਲ ਸੋਮਾ ਬਣਦਾ ਹੈ, ਸਿਧਾਂਤਕ ਪੱਖ ਤੋਂ ਗੁਰਮਤਿ ਫ਼ਲਸਫ਼ੇ ਨਾਲ ਭਰਪੂਰ ਹੈ, ਉੱਥੇ ਇਸ ਦੀ

ਪੇਸ਼ਕਾਰੀ ਸਾਹਿਤਕ ਪੱਖ ਤੋਂ ਬਹੁਤ ਹੀ ਅਮੀਰ ਹੈ। ਫ਼ਾਰਸੀ ਭਾਸ਼ਾ ਵਿਚ ਸ਼ਿਅਰਾਂ ਦੇ ਰੂਪ ਵਿਚ ਇਸ ਵਿਜੇ-ਪੱਤਰ ਦੀ ਰਚਨਾ ਕਰ ਕੇ ਗੁਰੂ ਸਾਹਿਬ ਜੀ ਨੇ ਆਪਣੀ ਉੱਤਮ ਕਾਵਿਕ-ਸ਼ੈਲੀ ਦੀ ਲਾਮਿਸਾਲ ਵੰਨਗੀ ਪੇਸ਼ ਕੀਤੀ ਹੈ। ਇਸ ਵਿਜੇ-ਪੱਤਰ ਦਾ ਪਹਿਲਾ ਸ਼ਿਅਰ ਵਰਣ ਮੈਤ੍ਰੀ ਦੇ ਢੰਗ ਨਾਲ ਭਰਪੂਰ ਸ਼ਾਨਦਾਰ ਅਨੁਪ੍ਰਾਸ ਅਲੰਕਾਰ ਦੇ ਭੇਦ ਛੇਕਾਨੁਪ੍ਰਾਸ ਅਲੰਕਾਰ ਦੀ ਮਿਸਾਲ ਹੈ। ਪਹਿਲੀ ਤੁਕ ਦੇ ਸਾਰੇ ਪਦਾਂ ਦਾ ਅਰੰਭ ਅੱਖਰ 'ਕ' ਅਤੇ ਦੂਜੀ ਤੁਕ ਦੇ ਸਾਰੇ ਪਦਾਂ ਦਾ ਅਰੰਭ ਅੱਖਰ 'ਰ' ਨਾ; ਕਰ ਕੇ ਖ਼ੂਬਸੂਰਤ ਅਨੁਪ੍ਰਾਸ ਅਲੰਕਾਰ ਦਾ ਨਮੂਨਾ ਪੇਸ਼ ਕੀਤਾ ਗਿਆ ਹੈ:

*ਕਮਾਲਿ ਕਰਾਮਾਤ ਕਾਯਮ ਕਰੀਮ।*
*ਰਜਾ ਬਖ਼ਸ਼ੋ ਰਾਜ਼ਿਕ ਰਹਾਕੋ ਰਹੀਮ।੧।*

ਇਸੇ ਤਰ੍ਹਾਂ ਪੰਜਵੇਂ ਸ਼ਿਅਰ ਦੀ ਪਹਿਲੀ ਤੁਕ ਵਿਚ ਇਹੀ ਅਲੰਕਾਰ ਵਰਤਿਆ ਗਿਆ ਹੈ:

*ਜਹਾਂ ਪਾਕ ਜ਼ਬਰੱਸਤ ਜ਼ਾਹਿਰ ਜ਼ੁਹੂਰ*

ਚਮਕੌਰ ਸਾਹਿਬ ਦੀ ਜੰਗ ਸਮੇਂ ਧਰਤੀ ਲਹੂ ਨਾਲ ਪੋਸਤ ਦੇ ਫੁੱਲਾਂ ਵਾਂਗੂੰ ਲਾਲ ਹੋ ਗਈ। ਇਹ ਇਕ ਉਪਮਾ ਅਲੰਕਾਰ ਹੈ। ਪੋਸਤ ਦੇ ਫੁੱਲਾਂ ਦਾ ਪ੍ਰਤੀਕ ਵਰਤ ਕੇ ਜੰਗ ਵਿਚ ਡੁੱਲ੍ਹੇ ਖ਼ੂਨ ਦੇ ਰੰਗ ਨਾਲ ਇਸ ਦੀ ਤੁਲਨਾ ਕੀਤੀ ਗਈ ਹੈ। ਮਰੇ ਹੋਏ ਬੰਦਿਆਂ ਦੀਆਂ ਲਾਸ਼ਾਂ ਦੀ ਤੁਲਨਾ ਖਿੱਦੋ-ਖੂੰਡੀਆਂ ਨਾਲ ਕੀਤੀ ਗਈ ਹੈ। ਮੁਗ਼ਲ ਲਸ਼ਕਰ ਦੀ ਤਸ਼ਬੀਹ ਲਈ ਡੂੰਮਣੇ ਮਖਿਆਲ ਦਾ ਪ੍ਰਤੀਕ ਵਰਤਿਆ ਗਿਆ ਹੈ।

ਗੁਰੂ ਸਾਹਿਬ ਨੇ 'ਹੁਮਾ' ਨਾਂਅ ਦੇ ਪੰਛੀ ਅਤੇ ਚਲਾਕ 'ਕਾਂ' ਦੇ ਰੂਪਕ ਵਰਤ ਕੇ ਦੱਸਿਆ ਹੈ ਕਿ ਜਿਹੜਾ ਵਿਅਕਤੀ ਅਕਾਲ ਪੁਰਖ ਦੇ ਸਾਏ ਹੇਠ ਆ ਜਾਂਦਾ ਹੈ ਉਸ ਦਾ ਚਲਾਕ ਕਾਂ ਕੁਝ ਨਹੀਂ ਵਿਗਾੜ ਸਕਦਾ। ਹੁਮਾ ਨਾਂ ਦਾ ਪੰਛੀ- ਅਜਿਹਾ ਪੰਛੀ ਦੱਸਿਆ ਗਿਆ ਹੈ ਕਿ ਜਿਹੜਾ ਇਸ ਦੇ ਪਰਛਾਵੇਂ ਹੇਠ ਆ ਜਾਂਦਾ ਹੈ ਉਸ ਦਾ ਬਾਦਸ਼ਾਹ ਬਣਨਾ ਨਿਸ਼ਚਿਤ ਹੁੰਦਾ ਹੈ। ਇਹ ਸ਼ਿਅਰ ਬਹੁਤ ਹੀ ਖ਼ੂਬਸੂਰਤ ਹੈ:

*ਹੁਮਾਂ ਰਾ ਕਸੇ ਸਾਯਹ ਆਯਦ ਬਜ਼ੇਰ।*
*ਬਰੋ ਦਸਤ ਦਾਰਦ ਨ ਜ਼ਾਗੇ ਦਲੇਰ।੧੬।*

ਇਸੇ ਤਰ੍ਹਾਂ ਸ਼ੇਰ ਦਾ ਰੂਪਕ ਵਰਤ ਕੇ ਗੁਰੂ ਸਾਹਿਬ ਨੇ ਸਮਝਾਇਆ ਹੈ ਕਿ ਜਿਹੜਾ ਵਿਅਕਤੀ ਨਰ ਸ਼ੇਰ ਦੀ ਸ਼ਰਣ ਲੈਂਦਾ ਹੈ ਬੱਕਰੀ, ਭੇਡ ਅਤੇ ਹਿਰਨ ਆਦਿ ਉਸ ਦੇ ਲਾਗੇ ਵੀ ਨਹੀਂ ਲੰਘ ਸਕਦੇ। ਆਪ ਜੀ ਫੁਰਮਾਉਂਦੇ ਹਨ:

*ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ*
*ਨ ਗੀਰਦ ਬੁਜ਼ੋ ਮੇਸ਼ ਆਹੂ ਗੁਜ਼ਰ।੧੭।*

ਇਨ੍ਹਾਂ ਸ਼ਿਅਰਾਂ ਦਾ ਰੂਪਕ ਅਲੰਕਾਰ ਰਾਹੀਂ ਸੰਦੇਸ਼ ਇਹ ਹੈ ਕਿ ਵੱਡਾ ਆਸਰਾ ਭਾਵ ਅਕਾਲ ਪੁਰਖ ਦਾ ਆਸਰਾ ਲੈਣ ਨਾਲ ਮਨੁੱਖ ਨਿਆਸਰਾ ਨਹੀਂ ਰਹਿੰਦਾ ਅਤੇ ਉਸ

ਨੂੰ ਛੋਟੇ-ਮੋਟੇ ਖ਼ਤਰੇ ਕੁਝ ਨਹੀਂ ਕਹਿੰਦੇ।

ਇਸੇ ਤਰ੍ਹਾਂ 'ਜ਼ਫ਼ਰਨਾਮਾ' ਵਿਚ ਕਪਟ ਨੂੰ ਪ੍ਰਗਟਾਉਣ ਲਈ ਲੂੰਬੜ-ਨੀਤੀ ਦਾ ਵਰਣਨ ਕੀਤਾ ਗਿਆ ਹੈ। ਸੂਰਜ ਦੀ ਉਪਮਾ ਦੁਨੀਆ ਦਾ ਦੀਵਾ ਕਹਿ ਕੇ ਅਤੇ ਚੰਦਰਮਾ ਦੀ ਉਪਮਾ ਰਾਤ ਦਾ ਰਾਜਾ ਕਹਿ ਕੇ ਕੀਤੀ ਗਈ ਹੈ। ਖ਼ੂਬਸੂਰਤ ਸ਼ਿਅਰ ਰਾਹੀਂ 'ਚਰਾਗੇ ਜਹਾਂ' ਅਤੇ 'ਸ਼ਹੇ ਸ਼ਬ' ਸ਼ਬਦ ਵਰਤੇ ਗਏ ਹਨ:

*ਚਰਾਗ਼ਿ ਜਹਾਂ ਚੂੰ ਸ਼ੁਦਹ ਬੁਰਕਾ ਪੋਸ਼।*
*ਸ਼ਹਿ ਸ਼ਬ ਬਰਾਮਦ ਹਮਾ ਜਲਵਹ ਜੋਸ਼।੪੨।*

ਦਸਮੇਸ਼ ਪਿਤਾ ਜੀ ਕਲਮ ਦੇ ਧਨੀ ਸਨ, ਸਾਹਿਤ ਦੇ ਸਰਪ੍ਰਸਤ ਸਨ ਅਤੇ ਵਿਦਵਤਾ ਦੇ ਕਦਰਦਾਨ ਸਨ। ਆਪ ਜੀ ਨੇ ਫ਼ਿਰਦੌਸੀ ਅਤੇ ਸ਼ੇਖ਼ ਸਾਅਦੀ ਜਿਹੇ ਮਹਾਨ ਫ਼ਾਰਸੀ ਸ਼ਾਇਰਾਂ ਦੀਆਂ ਰਚਨਾਵਾਂ ਵੀ ਪੜ੍ਹੀਆਂ ਹੋਈਆਂ ਸਨ। ਫ਼ਿਰਦੌਸੀ ਦੇ ਹਵਾਲੇ ਨਾਲ ਗੁਰੂ ਸਾਹਿਬ ਨੇ ਹੇਠ ਲਿਖੇ ਸ਼ਿਅਰ ਦੀ ਰਚਨਾ ਕੀਤੀ ਹੈ:

*ਚਿਹ ਖ਼ੁਸ਼ ਗੁਫ਼ਤ ਫ਼ਿਰਦੌਸੀਏ ਖ਼ੁਸ਼ ਜ਼ਬਾਂ*
*ਸ਼ਿਤਾਬੀ ਬਵਦ ਕਾਰਿ ਆਹਰਮਨਾਂ।੮੦।*

ਭਾਵ ਮਨੋਹਰ ਬੋਲਾਂ ਚਾਲੇ ਫ਼ਿਰਦੌਸੀ ਸ਼ਾਇਰ ਨੇ ਕਿਆ ਸੋਹਣਾ ਕਿਹਾ ਹੈ ਕਿ ਕਾਹਲੀ ਕਰਨਾ ਸ਼ੈਤਾਨਾਂ ਦਾ ਕੰਮ ਹੈ।

ਗੁਰੂ ਸਾਹਿਬ ਨੇ ਆਪਣੇ ਸ਼ਿਅਰਾਂ ਵਿਚ ਸ਼ਬਦ ਅਲੰਕਾਰਾਂ ਅਤੇ ਅਰਥ ਅਲੰਕਾਰਾਂ ਦੋਹਾਂ ਦੀ ਥਾਂ-ਥਾਂ ਵਰਤੋਂ ਕੀਤੀ ਹੈ। ਜੰਗ ਦੇ ਦ੍ਰਿਸ਼ ਦਾ ਵਰਣਨ ਦ੍ਰਿਸ਼ਟਾਂਤਾਂ ਨਾਲ ਕੀਤਾ ਗਿਆ ਹੈ। ਖ਼ੂਬਸੂਰਤ ਕਾਵਿ-ਚਿੱਤਰ ਬਣਦੇ ਹਨ ਜਦੋਂ ਗੁਰੂ ਜੀ ਜੰਗ ਦਾ ਨਕਸ਼ਾ ਖਿੱਚਦੇ ਹਨ। ਜੰਗ ਦਾ ਵੰਰਣਨ ਕਰਦਿਆਂ ਗੁਰੂ ਜੀ ਨੇ ਆਪਣੇ ਸ਼ਿਅਰਾਂ ਵਿਚ ਬੰਦੂਕਾਂ, ਤੀਰਾਂ ਅਤੇ ਤੇਗਾਂ ਦੇ ਵਾਰਾਂ ਦਾ ਜ਼ਿਕਰ ਅਤੇ ਹਮਲਿਆਂ ਦਾ ਜ਼ਿਕਰ ਪੂਰਾ ਬੀਰ-ਰਸ ਭਰ ਕੇ ਕੀਤਾ ਹੈ। ਗੁਰੂ ਜੀ ਵੱਲੋਂ ਔਰੰਗਜ਼ੇਬ ਨੂੰ ਸਿੱਧੀਆਂ ਕਹੀਆਂ ਗੱਲਾਂ ਵਿਚ ਵੀ ਬੀਰ-ਰਸ ਦੀ ਪ੍ਰਧਾਨਤਾ ਹੈ। ਹੁਮਾਂ ਅਤੇ ਸ਼ੇਰ ਦੇ ਪ੍ਰਤੀਕ ਵਰਤ ਕੇ ਗੁਰੂ ਜੀ ਨੇ ਉਚਾਈ ਅਤੇ ਬਹਾਦਰੀ ਦੀ ਗੱਲ ਕੀਤੀ ਹੈ। ਇਸ ਤਰ੍ਹਾਂ ਸ਼ਿਅਰਾਂ ਵਿਚ ਬੀਰ-ਰਸ ਦਾ ਅਨੰਦ ਮਾਣਨ ਨੂੰ ਮਿਲਦਾ ਹੈ। ਅਕਾਲ ਪੁਰਖ ਦੇ ਗੁਣਾਂ ਦਾ ਵਰਣਨ ਕਰਦਿਆਂ ਵੀ ਗੁਰੂ ਸਾਹਿਬ ਨੇ ਅਧਿਆਤਮਿਕ ਵੀਰਤਾ ਦੀ ਗੱਲ ਨੂੰ ਮੁੱਖ ਰੱਖਿਆ ਹੈ। ਦੁਸ਼ਮਣਾਂ ਦੋਖੀਆਂ ਦਾ ਖੈ ਕਰਨ ਵਾਲਾ ਗੁਣ ਪਰਮਾਤਮਾ ਦਾ ਬੀਰ-ਰਸੀ ਗੁਣ ਹੈ। ਬੀਰ ਰਸ ਨਾਲ ਭਰੇ ਹੋਏ ਇਸ ਸ਼ਿਅਰ ਨੂੰ ਦੇਖੋ:

*ਦਿਗਰ ਸ਼ੋਰਸ਼ੇ ਕੈਬਰਿ ਕੀਨਹਕੋਸ਼*
*ਜ਼ਿ ਮਰਦਾਨਹ ਮਰਦਾਂ ਬਿਰੂੰ ਰਫ਼ਤ ਹੋਸ਼।੪੦।*

ਭਾਵ ਇਸ ਪਿੱਛੋਂ ਕੀਨਾਖ਼ੋਰ ਜਾਬਰ ਬਰਛਿਆਂ ਨੇ ਐਸੀ ਗੜਬੜ ਮਚਾ ਦਿੱਤੀ

(ਬਾਕੀ ਸਫ਼ਾ ੫੯ 'ਤੇ)

# ਜੀਵਨ ਵਿਚ ਸੰਗੀਤ ਦਾ ਮਹੱਤਵ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥* (੬੫੮)

ਸੰਗੀਤ ਦਾ ਜੀਵਨ ਵਿਚ ਵਿਸ਼ੇਸ਼ ਮਹੱਤਵ ਹੈ। ਇਹ ਜੀਵਨ ਦੀਆਂ ਕੋਮਲ ਭਾਵਨਾਵਾਂ ਨੂੰ ਉਜਾਗਰ ਕਰਦਾ ਹੈ। ਇਹ ਮਨ ਦੇ ਭਾਵਾਂ ਨੂੰ ਬਦਲਣ ਅਤੇ ਵਿਸ਼ੇਸ਼ ਦਿਸ਼ਾ ਪ੍ਰਦਾਨ ਕਰਨ ਦਾ ਕਾਰਜ ਕਰਦਾ ਹੈ। ਇਸ ਦੀ ਵਰਤੋਂ ਮਨ ਨੂੰ ਵਿਸ਼ੇ-ਵਿਕਾਰਾਂ ਤੋਂ ਰੋਕ ਕੇ ਇਸ਼ਟ ਪ੍ਰਤੀ ਦ੍ਰਿੜ੍ਹਤਾ ਅਤੇ ਨਿਸ਼ਠਾ ਪੈਦਾ ਕਰਦੀ ਹੈ। ਸੰਗੀਤ ਜਿੱਥੇ ਮਨੁੱਖੀ ਮਨ ਨੂੰ ਪ੍ਰਭਾਵਿਤ ਕਰਦਾ ਹੈ ਉੱਥੇ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ। ਸੰਗੀਤ ਦੀ ਇਕ ਸੁਰ ਅਨੇਕਾਂ ਹਿਰਦਿਆਂ ਨੂੰ ਸ਼ਾਂਤ ਕਰਦੀ ਹੈ ਅਤੇ ਹਉਮੈ ਨਾਲ ਭਰਪੂਰ ਕਠੋਰ ਤੋਂ ਕਠੋਰ ਪੱਥਰ ਦਿਲਾਂ ਵਿਚ ਪ੍ਰੇਮ ਦੀ ਅਲਖ ਜਗਾ ਸਕਦੀ ਹੈ। ਮੰਨਿਆ ਜਾਂਦਾ ਹੈ ਕਿ ਇਹ ਰੂਹ ਦੀ ਖੁਰਾਕ ਹੈ, ਸਗੋਂ ਸੰਗੀਤ ਤਾਂ ਰੂਹ ਦੀ ਅਵਾਜ਼ ਵੀ ਹੈ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਰਮਾਤਮਾ ਦੇ "ਅਨਹਦ ਰੂਪ" ਅਤੇ "ਅਨਹਦ ਬਾਨੀ" ਭਾਵ *(ALL PERVADING)* ਸਰਬ ਵਿਆਪਕ ਸਰੂਪ ਅਤੇ ਇਕ ਰਸ-ਸਰਬ ਵਿਆਪਕ ਜੀਵਨ ਰੌਂ (ਧੁਨੀ-ਸੰਗੀਤ) ਬਾਰੇ ਇਉਂ ਫੁਰਮਾਉਂਦੇ ਹਨ:

*ਅਨਹਦ ਰੂਪ ਅਨਾਹਦ ਬਾਨੀ॥ ਚਰਨ ਸਰਨ ਜਿਹ ਬਸਤ ਭਵਾਨੀ॥*
*ਬ੍ਰਹਮਾ ਬਿਸਨ ਅੰਤੁ ਨਹੀ ਪਾਇਓ॥ ਨੇਤ ਨੇਤ ਮੁਖਚਾਰ ਬਤਾਇਓ॥*

ਸ੍ਰੀ ਗੁਰੂ ਅਮਰਦਾਸ ਜੀ ਅਨੰਦ ਸਾਹਿਬ ਦੀ ਬਾਣੀ ਵਿਚ ਸਾਡੀ ਦੇਹ ਅੰਦਰ ਇਕ ਰਸ ਸਰਸਾਰ ਰੱਬੀ ਨਾਦ ਬਾਰੇ ਸਪਸ਼ਟ ਕਰਦੇ ਹਨ। ਫੁਰਮਾਨ ਹੈ:

*ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥* (ਪੰਨਾ ੯੧੭)

ਤੀਜੇ ਪਾਤਸ਼ਾਹ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖਾਂ ਨੇ ਆਪਣੇ ਅੰਤਰ-ਆਤਮੇ ਨੂੰ ਗੁਰੂ ਦੇ ਸ਼ਰਨੀਂ ਪੈ ਕੇ ਸ਼ੁੱਧ ਕਰ ਲਿਆ ਹੈ ਉਨ੍ਹਾਂ ਦੇ ਉਹ ਇਕ ਰਸ ਵੱਜ ਰਿਹਾ "ਅਨਹਦ ਨਾਦ" ਸੰਗੀਤਮਈ ਵਾਜਾ ਵਿਆਪਕ ਹੋ ਜਾਂਦਾ ਹੈ ਅਤੇ ਉਹ ਮਨੁੱਖ ਅਨੰਦਿਤ ਹੋ ਜਾਂਦੇ ਹਨ। ਫੁਰਮਾਨ ਹੈ:

*ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥* (ਪੰਨਾ ੯੨੨)

ਸੰਗੀਤ ਆਤਮਾ ਅੰਦਰ ਇਕ ਇਲਾਹੀ ਨੂਰ ਹੈ। ਸੰਗੀਤ ਹਰ ਸਮੇਂ ਅਰਸ਼ੋਂ

* ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਝਿਮ-ਝਿਮ ਵਰਸਦਾ ਅੰਮ੍ਰਿਤ ਹੈ। "ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥" ਇਕ ਕੁਦਰਤੀ ਬਹੁਰੰਗੀ ਵਰਤਾਰਾ ਹੈ। ਸੰਗੀਤ ਰੂਹ ਦੀ ਧੜਕਣ ਹੈ। ਜਦੋਂ ਮਨੁੱਖ ਦੇ ਆਪਣੇ ਅੰਤਰ-ਆਤਮੇ ਸਮੋਇਆ ਹੋਇਆ ਸੰਗੀਤ - ਇਹ ਅਰਸ਼ੀ ਧੁਨੀ-ਬਾਹਰਲੀਆਂ ਸੰਗੀਤਕ ਧੁਨੀਆਂ ਨਾਲ ਇਕ ਰਸ, ਇਕ ਰੂਪ ਅਤੇ ਓਤਪੋਤ ਹੋ ਜਾਂਦਾ ਹੈ ਤਾਂ "ਅਨੰਦ" *(SUPREME BLISS)* ਦੀ ਬਿਸਮਾਦੀ ਹਾਲਤ "ਲਿਵਲੀਨ" ਭਾਵ "ਮਨ ਚੜ੍ਹਿਆ ਦਸਵੇਂ ਦੁਆਰ" ਵਾਲੀ ਸਥਿਤੀ ਪੈਦਾ ਹੋ ਜਾਂਦੀ ਹੈ ਅਤੇ ਮਨੁੱਖ ਆਪਣੇ ਪਦਾਰਥਕ ਜੀਵਨ ਤੋਂ ਆਪਾ ਗੁਆ ਕੇ ਤੇ ਨਿਰਲੇਪ ਹੋ ਕੇ ਅਕਾਲ ਜੋਤ ਦਾ ਨਿੱਘ ਮਾਣਦਾ ਹੈ,

*ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥ (ਪੰਨਾ ੭੨੨)*

*ਤਥਾ*

*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥*
*ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥ (ਪੰਨਾ ੯੧੭)*

ਦੀ ਸਥਿਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਸੰਗੀਤ ਸੁਰ-ਤਾਲ-ਲੈਅ ਦੀ ਅਜੀਬ ਅਤੇ ਮਨਮੋਹਕ ਸੰਜੋਗੀ ਮਿਸ਼ਰਤ ਹੈ।

*ਸਗਲ ਸਮਿਗ੍ਰੀ ਏਕਸੁ ਘਟ ਮਾਹਿ॥ ਅਨਿਕ ਰੰਗ ਨਾਨਾ ਦ੍ਰਿਸਟਾਹਿ॥*
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥*
*(ਪੰਨਾ ੨੯੩)*

ਇਹ ਸੰਜਮ, ਜਜ਼ਬਾ ਅਤੇ ਜਾਬਤੇ ਦਾ ਅਜ਼ੀਮ ਅਤੇ ਅਜਬ ਸੁਮੇਲ ਹੈ। ਇਹ ਰੂਹਾਨੀ ਸਰਗਮ ਹੈ। ਇਹ ਸਰਬ ਵਿਆਪਕ ਅਤੇ ਸਦੀਵਕਾਲੀ ਅਨੰਤ ਧੁਨੀ "ਆਪੇ ਇਕ ਰੰਗ ਹੈ ਆਪੇ ਬਹੁਰੰਗੀ" ਦਾ ਹੀ ਪ੍ਰਗਟਾਵਾ ਹੈ। ਸੰਗੀਤ ਮਨੁੱਖੀ ਮਨ ਨੂੰ ਨਿਰਮਲ ਅਤੇ ਕੋਮਲ ਬਣਾਉਂਦਾ ਹੈ ਅਤੇ ਮਲੀਨ ਆਤਮਾ ਨੂੰ ਸ਼ੁੱਧਤਾ ਅਤੇ ਸਵੱਸਥਾ ਪ੍ਰਦਾਨ ਕਰਦਾ ਹੈ। ਸੰਗੀਤ ਜਿੱਥੇ ਨਿਮਰਤਾ, ਹਲੀਮੀ, ਪ੍ਰੇਮ-ਪਿਆਰ, ਸਦਭਾਵਨਾ, ਕੋਮਲਤਾ, ਮਿਠਾਸ ਤੇ ਸਦਾਚਾਰ ਦਾ ਲਖਾਇਕ ਹੈ ਉੱਥੇ ਮਨ ਨੂੰ ਹੌਂਸਲਾ ਤੇ ਹੁਲਾਰਾ ਦੇਣ, ਚੜ੍ਹਦੀ ਕਲਾ ਦੀ ਭਾਵਨਾ ਪ੍ਰਦਾਨ ਕਰਨ, ਦਲੇਰੀ ਅਤੇ ਸੂਰਮਗਤੀ ਉਦਗਮ ਕਰਨ ਅਤੇ ਮਨੁੱਖੀ ਮਨ ਨੂੰ ਕ੍ਰਾਂਤੀਕਾਰੀ ਬਣਾਉਣ ਅਤੇ "ਸ਼ੁਭ ਕਰਮਨ" ਲਈ ਜੂਝ ਮਰਨ ਦਾ ਬੁਲੰਦ ਜਜ਼ਬਾ ਪ੍ਰਦਾਨ ਕਰਨ ਭਾਵ ਕੁਰਬਾਨੀ ਕਰਨ ਲਈ ਜੋਸ਼ ਅਤੇ ਜਜ਼ਬਾ ਪੈਦਾ ਕਰਦਾ ਹੈ। ਇਹ ਜਿੱਥੇ ਮਨੁੱਖੀ ਮਨ ਦੇ ਭਾਂਡੇ ਨੂੰ ਸਵੱਸਥਾ ਬਖ਼ਸ਼ਦਾ ਹੈ ਅਤੇ ਉੱਥੇ ਮਨੁੱਖੀ ਆਤਮਾ ਨੂੰ ਪ੍ਰਭੂ ਦੇ ਨਾਮ ਨੂੰ ਆਪਣੇ ਅੰਤਰ-ਆਤਮੇ ਸਮੋ ਲੈਣ ਦੇ ਯੋਗ ਅਤੇ ਸਮਰੱਥ ਬਣਾਉਂਦਾ ਹੈ। ਇਹ ਦੁਰਲੱਭ ਸੰਗੀਤਮਈ ਕੁਦਰਤੀ ਸਾਜ ਹਰ ਆਤਮਾ ਅੰਦਰ ਕਾਰਜਸ਼ੀਲ ਹੈ ਜੋ ਮਾਨਵ ਨੂੰ ਦਸਵੇਂ ਦੁਆਰ ਤਕ ਲਿਜਾਣ ਦੇ

ਸਮਰੱਥ ਹੈ ਜਿੱਥੇ ਪ੍ਰਭੂ ਦੀ ਅਨੰਤਤਾ ਅਤੇ ਬੇਅੰਤਤਾ ਦਾ ਇਲਾਹੀ ਅਨੁਭਵ ਹੁੰਦਾ ਹੈ। ਇਹ ਇਲਾਹੀ "ਧੁਨੀ" ਤਥਾ "ਅਨਹਦ ਨਾਦ" ਹਰ ਪਲ ਹਰ ਸਮੇਂ ਹਰ ਛਿਨ ਸਾਰੀ ਫਿਜ਼ਾ, ਸਾਰੇ ਬ੍ਰਹਿਮੰਡ ਵਿਚ ਗੂੰਜ ਰਿਹਾ ਦੈਵੀ ਸੰਗੀਤ ਹੈ। ਇਹ ਤਾਂ ਆਤਮਾ ਦੀ ਧੜਕਣ ਅਤੇ ਥਰਥਰਾਹਟ ਹੈ। ਗੁਰਵਾਕ ਹੈ:

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*
*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥*
*ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥*
*(ਪੰਨਾ ੯੨੨)*

ਅਕਾਲ ਪੁਰਖ ਨੇ "ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥" ਅਨੁਸਾਰ ਸਾਰਾ ਦ੍ਰਿਸ਼ਟ ਅਤੇ ਅਣਦ੍ਰਿਸ਼ਟ ਸੰਸਾਰ "ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥" ਤਥਾ "ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥" ਅਨੁਸਾਰ ਸਾਰੇ ਬ੍ਰਹਿਮੰਡ ਦੀ ਰਚਨਾ ਕਰ ਕੇ, "ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ" ਤਥਾ "ਰਿਜਕੁ ਦੀਆ ਸਭ ਹੂ ਕਉ ਤਦ ਕਾ" ਅਨੁਸਾਰ ਸਭ ਦੀਆਂ ਲੋੜਾਂ ਤੇ ਇੱਛਾਵਾਂ ਪੂਰੀਆਂ ਕਰਨ ਦਾ ਪ੍ਰਬੰਧ ਕੀਤਾ ਹੋਇਆ ਹੈ, "ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥" ਅਤੇ ਉਹ "ਕਿ ਕਾਰਨ ਕੁਨਿੰਦ ਹੈ॥ ਕਿ ਰੋਜ਼ੀ ਦਿਹੰਦ ਹੈ॥" ਅਤੇ "ਜੈਸੀ ਭੂਖ ਤੈਸੀ ਕਾ ਪੂਰਕੁ" ਹੈ। ਭਾਵ ਉਸ ਨੇ ਸਰੀਰਿਕ ਪਾਲਣ ਪੋਸ਼ਣ ਲਈ ਅਨੇਕ ਪ੍ਰਕਾਰੀ ਪ੍ਰਕਿਤੀ ਪੈਦਾ ਕਰ ਦਿੱਤੀ ਅਤੇ "ਆਤਮਾ" - "ਰੂਹ" ਦੀ ਖੁਰਾਕ ਵਜੋਂ "ਸੰਗੀਤ-ਧੁਨੀ" ਪੈਦਾ ਕਰ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਰਹੱਸ ਬਾਰੇ ਰਾਗ ਬਿਲਾਵਲ ਵਿਚ ਇਉਂ ਫੁਰਮਾਉਂਦੇ ਹਨ:

*ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥*
*ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥ (ਪੰਨਾ ੭੯੫)*

ਅਕਾਲ ਪੁਰਖ ਵੱਲੋਂ ਸਿਰਜੀ, ਸ਼ਿੰਗਾਰੀ ਅਤੇ ਸਵਾਰੀ ਅਨੰਤ ਭਾਂਤੀ ਅਤੇ ਬਹੁਰੰਗੀ ਪ੍ਰਕ੍ਰਿਤੀ ਤਥਾ ਕੁਦਰਤਿ ਵੱਲ ਝਾਤ ਮਾਰਦਿਆਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਵਜ਼ਦ ਵਿਚ ਆ ਕੇ ਪੁਕਾਰ ਉੱਠਦੇ ਹਨ:

*ਬਲਿਹਾਰੀ ਕੁਦਰਤਿ ਵਸਿਆ॥*
*ਤੇਰਾ ਅੰਤੁ ਨ ਜਾਈ ਲਖਿਆ॥ (੪੬੯)*

ਫ਼ਿਲਮਾਂ, ਰਾਜ ਦਰਬਾਰਾਂ, ਮੈਦਾਨ-ਏ-ਜੰਗ, ਧਾਰਮਿਕ ਸਮਾਗਮਾਂ ਅਤੇ ਖੁਸ਼ੀ-ਗਮੀ ਦੇ ਮੌਕੇ ਸੁਰ-ਸਾਜਾਂ ਦੁਆਰਾ ਪੈਦਾ ਕੀਤੇ ਜਾਂਦੇ ਸੰਗੀਤ ਦੀ ਵਰਤੋਂ ਆਮ ਦੇਖੀ ਜਾਂਦੀ ਹੈ। ਆਧੁਨਿਕ ਯੁੱਧ ਕਲਾ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਸਾਰੀਆਂ ਜੰਗਾਂ ਅਤੇ ਯੁੱਧ ਸਮੇਂ ਢੋਲਾਂ, ਨਰਸਿੰਗਿਆਂ, ਧੌਂਸਿਆਂ, ਮ੍ਰਿਦੰਗਾਂ, ਨਗਾਰਿਆਂ, ਤੂਰਿਆਂ ਵਿੱਚੋਂ ਪੈਦਾ ਹੁੰਦਾ ਘਣਘੋਰ ਜੋਸ਼ੀਲਾ ਸੰਗੀਤ ਯੋਧਿਆ ਅਤੇ ਜੰਗਜੂਆਂ ਅੰਦਰ

"ਜੂਝ ਮਰਨ" ਦੀ ਭਾਵਨਾ ਅਤੇ ਜਜ਼ਬਾ ਪੈਦਾ ਕਰਨ ਵਿਚ ਸਹਾਈ ਹੁੰਦਾ ਸੀ। ਸਪੇਰੇ ਦੀ ਬੀਨ ਵਿੱਚੋਂ ਪੈਦਾ ਹੋਇਆ ਸੰਗੀਤ ਜ਼ਹਿਰਲੇ ਤੋਂ ਜ਼ਹਿਰੀਲੇ ਸੱਪ ਨੂੰ ਮੇਲਣ (ਝੂਮਣ) ਲਾ ਦਿੰਦਾ ਹੈ ਸਗੋਂ ਉਹ ਤਾਂ ਇਸ ਨਾਲ ਕੀਲਿਆ ਹੀ ਜਾਂਦਾ ਹੈ। ਭਗਵਾਨ ਸ੍ਰੀ ਕ੍ਰਿਸ਼ਨ ਜੀ ਦੀ ਬੰਸਰੀ ਵਿੱਚੋਂ ਉਗਮਿਆ ਸੰਗੀਤ ਜੰਗਲਾਂ-ਬੇਲਿਆਂ, ਪਸ਼ੂਆਂ-ਪੰਛੀਆਂ ਨੂੰ ਮੰਤਰ-ਮੁਗਧ ਕਰ ਦਿੰਦਾ ਸੀ। ਜੰਗਲਾਂ ਵਿੱਚੋਂ ਲੰਘਦੀ ਸ਼ੂਕਦੀ ਸਾਂ-ਸਾਂ ਕਰਦੀ ਹਵਾ ਇਕ ਅਨੋਖਾ ਸੰਗੀਤਮਈ ਮਹੌਲ ਸਿਰਜ ਦਿੰਦੀ ਹੈ। ਅੰਬਰਾਂ ਵਿਚ ਬਦਲਾਂ ਦੀ ਗੜਗੜਾਹਟ ਅਤੇ ਕੜਕਦੀ ਬਿਜਲੀ ਦੀ ਅਵਾਜ਼ ਵੀ ਇਕ ਤਰ੍ਹਾਂ ਦਾ ਡਰਾਉਣਾ ਸੰਗੀਤ ਪੈਦਾ ਕਰ ਦਿੰਦੀ ਹੈ " ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥" ਭੰਗੜਾ ਪਾਉਣ ਵਾਲਿਆਂ ਨੂੰ, ਨੱਚਣ-ਕੁੱਦਣ ਵਾਲਿਆਂ ਨੂੰ, ਗਤਕੇ ਦੇ ਜੌਹਰ ਵਿਖਾਉਣ ਵਾਲਿਆਂ ਨੂੰ, ਬਾਜੀਗਰਾਂ ਨੂੰ ਬਾਜੀ ਪਾਉਣ ਦੀ ਖੇਡ ਖੇਡਣ ਵਿਚ, ਬਲਦਾਂ ਅਤੇ ਊਠਾਂ ਦੇ ਗਲਾਂ ਵਿਚ ਪਾਏ ਘੁੰਗਰੂ ਅਤੇ ਟੱਲੀਆਂ ਵਿੱਚੋਂ ਪੈਦਾ ਹੁੰਦਾ ਸੰਗੀਤ, ਖੂਹ ਦੇ ਚਕਲਾ ਅਤੇ ਚਕਲੀ ਦੀ ਕਾਰਜਸ਼ੀਲਤਾ ਨੂੰ ਨਿਯਮਬੱਧ ਕਰਨ ਲਈ ਲਗਾਇਆ ਹੋਇਆ "ਕੁੱਤਾ" ਜਿੱਥੇ ਖੂਹ ਦੀਆਂ ਟਿੰਡਾਂ ਨੂੰ ਪਿੱਛੇ ਮੁੜਨੋਂ ਰੋਕਦਾ ਹੈ ਉੱਥੇ ਉਸ ਦੀ ਟਕ-ਟਕ ਕਰਦੀ ਅਵਾਜ਼ ਵੀ ਆਪਣੀ ਕਿਸਮ ਦਾ ਸੰਗੀਤ ਪੈਦਾ ਕਰਦੀ ਹੈ ਇਨ੍ਹਾਂ ਸਾਰੀਆਂ ਹਾਲਤਾਂ ਵਿਚ ਸੁਰ ਅਤੇ ਤਾਲ ਦੇ ਸੰਜੋਗ ਵਿੱਚੋਂ ਪੈਦਾ ਹੋਇਆ ਸੰਗੀਤ ਸੰਬੰਧਿਤ ਧਿਰਾਂ ਨੂੰ ਮਸਤ ਕਰ ਦਿੰਦਾ ਹੈ ਅਤੇ ਉਨ੍ਹਾਂ ਅੰਦਰ ਅਕੇਵੇਂ ਅਤੇ ਥਕੇਵੇਂ ਦਾ ਅਹਿਸਾਸ ਪੈਦਾ ਨਹੀਂ ਹੋਣ ਦਿੰਦਾ ਸਗੋਂ ਇਨ੍ਹਾਂ ਸਾਰਿਆਂ ਨੂੰ ਇਕ ਜੋਸ਼, ਜਜ਼ਬਾ ਅਤੇ ਜਾਬਤਾ ਵੀ ਪ੍ਰਦਾਨ ਕਰਦਾ ਹੈ। ਜੀਵਨ ਵਿਚ ਹਰ ਰੋਜ਼ ਮਹਿਸੂਸ ਕਰ ਰਹੇ ਹਾਂ ਕਿ ਗਮੀ ਤਥਾ ਅੰਤਮ ਸਸਕਾਰ ਸਮੇਂ ਜਦੋਂ "ਮਾਤਮੀ ਧੁਨਾਂ" ਵਜਦੀਆਂ ਹਨ ਤਾਂ ਇਨ੍ਹਾਂ ਮਾਤਮੀ ਧੁਨਾਂ ਨਾਲ ਸਾਰਾ ਮਹੌਲ ਹੀ ਗਮਗੀਨ ਹੋ ਜਾਂਦਾ ਹੈ ਅਤੇ ਚਾਰੇ ਪਾਸੇ ਖਮੋਸ਼ੀ ਛਾ ਜਾਂਦੀ ਹੈ ਪਰੰਤੂ ਜਦੋਂ ਕਦੀ ਜਿੱਤ ਜਾਂ ਖੁਸ਼ੀ ਦੇ ਸਮੇਂ ਜਿੱਤ ਦੀਆਂ ਧੁਨੀਆਂ ਵਜਾਈਆਂ ਜਾਂਦੀਆਂ ਹਨ ਤਾਂ ਮਾਹੌਲ ਵਿਚ ਖੁਸ਼ੀ, ਖੇੜਾ ਅਤੇ ਹੁਲਾਸ ਪੈਦਾ ਹੋ ਜਾਂਦਾ ਹੈ ਅਤੇ ਮਨਾਂ ਅੰਦਰ ਇਕ ਜਜ਼ਬਾ, ਜੋਸ਼, ਖੇੜਾ ਅਤੇ ਵਲਵਲਾ ਪੈਦਾ ਹੋ ਜਾਂਦਾ ਹੈ। ਇਸੇ ਤਰ੍ਹਾਂ ਜੰਗਾਂ-ਯੁੱਧਾਂ ਦੀ ਜਿੱਤ ਸਮੇਂ ਵਜਾਏ ਜਾਂਦੇ ਢੋਲ, ਧੌਂਸੇ ਅਤੇ ਨਗਾਰੇ ਜੇਤੂ ਮਹੌਲ ਵਿਚ ਹੋਰ ਵੀ ਜਿਆਦਾ ਜੋਸ਼, ਰੰਗੀਨੀ ਅਤੇ ਅਦਭੁਤ ਜਜ਼ਬਾ ਪੈਦਾ ਕਰ ਦਿੰਦੇ ਹਨ। ਸੰਗੀਤਕ ਧੁਨੀ ਦੇ ਵੱਖ-ਵੱਖ ਰਾਗਾਂ ਵਿਚ ਕੀਤਾ ਜਾ ਰਿਹਾ ਗੁਰਬਾਣੀ ਕੀਰਤਨ ਸਰੋਤਿਆਂ ਨੂੰ ਆਤਮਿਕ ਹੁਲਾਰਾ ਪ੍ਰਦਾਨ ਕਰ ਕੇ ਬਿਸਮਾਦ ਵਿਚ ਲੈ ਜਾਂਦਾ ਹੈ ਅਤੇ ਉਨ੍ਹਾਂ ਨੂੰ ਲਿਵਲੀਨ ਤਥਾ ਪਰਮਤੱਤ ਨਾਲ ਅਭੇਦ ਹੋਣ ਵਿਚ ਸਹਾਈ ਹੁੰਦਾ ਹੈ। ਗੁਰਵਾਕ ਹੈ:

*ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥*
*ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥*

*(ਪੰਨਾ ੭੭੪)*

ਭਾਰਤ ਵਿਚ ਸੰਗੀਤ ਦਾ ਅਰੰਭ ਵੇਦਾਂ ਦੇ ਸਮੇਂ ਤੋਂ ਦੇਖਿਆ ਜਾ ਸਕਦਾ ਹੈ। ਸਮੂਹ ਵੇਦਾਂ ਵਿਚ ਵੇਦ-ਮੰਤਰਾਂ ਦੇ ਗਾਇਨ ਦਾ ਵਿਧਾਨ ਹੈ ਅਤੇ ਸਾਮਵੇਦ ਨੂੰ ਭਾਰਤੀ ਸੰਗੀਤ ਦੀ ਪਰੰਪਰਾ ਦਾ ਮੁੱਢ ਮੰਨਿਆ ਜਾਂਦਾ ਹੈ। ਪ੍ਰਿੰ. ਸਮਸ਼ੇਰ ਸਿੰਘ ਕਰੀਰ ਲਿਖਦੇ ਹਨ, "ਸੰਗੀਤ ਵਿਚ ਤਬਦੀਲੀਆਂ ਆਉਂਦੀਆਂ ਰਹਿੰਦੀਆਂ ਹਨ।" ਇਸ ਵਿਚ ਸਭ ਤੋਂ ਪਹਿਲਾਂ ਨਾਦ ਦੇ ਤਿੰਨ ਉਤਰਾਵ ਅਤੇ ਤਿੰਨ ਚੜ੍ਹਾਵ ਜਿਵੇਂ ਉਦਾਤ, ਅਨੁਦਾਤ ਅਤੇ ਸਵਰਿਤ ਦੇ ਰੂਪ ਵਿਚ ਮਿਲਦੇ ਹਨ। ਇਨ੍ਹਾਂ ਸੁਰਾਂ ਦਾ ਵਰਣਨ ਸ੍ਰੀ ਏ. ਕੁਮਾਰ ਸ਼ਾਸਤਰੀ ਅਤੇ ਸਵਾਮੀ ਸ਼ੰਕਰਾਨੰਦ ਨੇ 'ਚਿਕਤੰਤਰਮ' ਅਤੇ 'ਦੀ ਪ੍ਰੀ-ਹਿਸਟੋਰਿਕ ਇੰਡਸਵੇਲੀ ਸਿਵਲਾਈਜੇਸ਼ਨ' ਕਿਤਾਬ ਵਿਚ ਕੀਤਾ ਹੈ। ਇਨ੍ਹਾਂ ਤਿੰਨਾਂ ਸੁਰਾਂ ਵਿਚ ਸਾਮਗਾਨ ਹੁੰਦਾ ਸੀ। ਤਿੰਨ ਸੁਰਾਂ ਤੋਂ ਅੱਜ ਦੇ ਸਤ ਸੁਰਾਂ ਦੀ ਉਤਪਤੀ ਮੰਨੀ ਜਾਂਦੀ ਹੈ ਜਿਸ ਦਾ ਵਰਣਨ 'ਪਾਨਣੀ ਸਿੱਖਿਆ' ਅਤੇ 'ਨਾਰਦੀ ਸਿਖਸ਼ਾ' ਗ੍ਰੰਥਾਂ ਵਿਚ ਮਿਲਦਾ ਹੈ। "ਮਹਾਭਾਰਤ ਦੇ ਮਹਾਯੁੱਧ ਵਿਚ ਜੰਗਜੂ ਸੁਰਾਂ-ਜੰਗਜੂ ਸੰਗੀਤ- ਦਾ ਵਿਸੇਸ਼ ਮਹੱਤਵ ਵੇਖਣ ਨੂੰ ਮਿਲਦਾ ਹੈ। ਹੋਰ ਅਨੇਕਾਂ ਜੰਗੀ ਸੰਗੀਤ ਸਾਧਨਾ ਰਾਹੀਂ ਮੈਦਾਨ-ਏ-ਜੰਗ ਵਿਚ ਘਣਘੋਰ ਅਵਾਜ਼ਾਂ ਵਿਚ ਹੀ ਸਾਰਾ ਯੁੱਧ ਲੜਿਆ, ਜਿੱਤਿਆ - ਹਾਰਿਆ ਗਿਆ। ਯੁੱਧ ਵਿਚ ਜੂਝ ਮਰਨ ਦਾ ਜਜ਼ਬਾ ਅਤੇ ਅਥਾਹ ਜੋਸ਼ ਢੋਲ, ਮਿਰਦੰਗ, ਨਗਾਰੇ, ਨਰਸਿੰਗਿਆਂ ਆਦਿ ਨੇ ਹੀ ਪੈਦਾ ਕੀਤਾ ਸੀ। ਨਾਚਾਂ, ਗਿੱਧਿਆਂ, ਭੰਗੜਿਆਂ ਆਦਿ ਵਿਚ ਅਲਗੋਜ਼ੇ, ਤੂੰਬਾ, ਢੋਲ, ਚਿਮਟਾ ਮੁਟਿਆਰਾਂ ਦੇ ਪੈਰਾਂ ਵਿਚ ਪਾਈਆਂ ਝਾਜਰਾਂ ਜਾਂ ਘੁੰਗਰੂ ਆਦਿ ਰਾਹੀਂ ਸਾਰਾ ਕਾਰਜ ਬੜੇ ਜੋਸ਼ੀਲੇ ਢੰਗ ਨਾਲ ਕੇਵਲ ਤੇ ਕੇਵਲ ਸੰਗੀਤ ਦੀ ਸੁਰ ਅਤੇ ਤਾਲ ਉੱਤੇ ਹੀ ਕੀਤਾ ਜਾਂਦਾ ਹੈ। ਇੱਥੋਂ ਤਕ ਕਿ ਵਿਆਹ, ਮੰਗਣੀਆਂ ਅਤੇ ਸ਼ਗਨਾਂ ਸਮੇਂ ਸੁਰ-ਸਾਜਾਂ ਤੋਂ ਬਗੈਰ ਹੀ ਗਾਏ ਜਾਂਦੇ ਗੀਤਾਂ ਵਿਚ ਵੀ ਗਾਉਣ ਵਾਲਿਆਂ ਵੱਲੋਂ ਆਪਣੀ ਜ਼ਬਾਨ ਰਾਹੀਂ ਲੰਬੀ ਹੇਕ ਵੀ ਇਕ ਕਿਸਮ ਦਾ ਮੌਖਿਕ ਸੰਗੀਤ ਹੀ ਪੈਦਾ ਕਰਦੀ ਹੈ, ਜੋ ਮਨੁੱਖੀ ਮਨ ਅੰਦਰ ਖੁਸ਼ੀਆਂ ਦੀਆਂ ਤਰੰਗਾਂ ਨੂੰ ਹੋਰ ਉਤੇਜਿਤ ਕਰਦੇ ਹਨ ਅਤੇ ਇਸੇ ਤਰ੍ਹਾਂ ਵੈਣ ਪਾਉਣ (ਅਲਾਹੁਣੀਆਂ) ਸਮੇਂ ਵੀ ਕੱਢੀ ਜਾਂਦੀ ਮਨ ਦੀ ਹੂਕ ਅਤੇ ਲੰਮੀ ਹੇਕ ਵੀ ਗਮਗੀਨ ਸੰਗੀਤ ਪੈਦਾ ਕਰਦੀ ਹੈ, ਜੋ ਗਮ ਦੀ ਭਾਵਨਾ ਨੂੰ ਹੋਰ ਵੀ ਜਿਆਦਾ ਸੰਵੇਦਨਸ਼ੀਲ ਅਤੇ ਪੀਡੀ ਬਣਾ ਦਿੰਦੀ ਹੈ। ਸੰਗੀਤ ਅਸਲ ਵਿਚ ਇਸ ਕਾਇਆ ਦੇ ਅੰਦਰ ਵੱਸ ਰਹੇ ਇਕ ਅਦ੍ਰਿਸ਼ਟ ਸੰਸਾਰ ਦਾ ਹੀ ਇਕ ਮਹੱਤਵਪੂਰਨ ਹਿੱਸਾ ਹੈ। ਭਗਤੀ ਸੰਗੀਤ ਪਰੰਪਰਾ ਦੌਰਾਨ ਇਸ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਭਗਤ ਜਨਾਂ ਵੱਲੋਂ ਸੰਗੀਤ ਪੈਦਾ ਕਰਨ ਲਈ ਛੈਣੇ, ਖੜਤਾਲਾਂ, ਖਪਾਵਸ ਆਦਿ ਦੀ ਵਰਤੋਂ ਵਧੇਰੇ ਕੀਤੀ ਜਾਂਦੀ ਸੀ ਕਿਉਂਕਿ ਇਹ ਸਾਜ ਸਸਤੇ ਹੁੰਦੇ ਸਨ। ਭਗਤਾਂ ਨੇ ਸੰਗੀਤ ਦੀ ਸੰਗਤ ਨਾਲ ਕੀਤੇ ਗਾਇਨ ਰਾਹੀਂ ਲੋਕਾਂ ਦੇ ਮਨਾਂ ਨੂੰ ਤਾਂ ਟੁੰਬਿਆ ਹੀ ਹੈ ਸਗੋਂ ਨਾਲ ਹੀ ਉਨ੍ਹਾਂ ਨੇ ਇਸ ਵਿੱਦਿਆ ਰਾਹੀਂ ਲੋਕ-ਮਨਾਂ ਵਿੱਚੋਂ ਵਹਿਮਾਂ-ਭਰਮਾਂ ਅਤੇ ਕੁਰੀਤੀਆਂ ਨੂੰ ਦੂਰ ਕਰਨ ਦਾ ਕਾਰਜ ਵੀ ਕੀਤਾ ਹੈ।

---

ਅਜੋਕੇ ਸਮੇਂ ਵੀ ਹੋਰਨਾਂ ਵੰਨਗੀਆਂ ਦੇ ਨਾਲ-ਨਾਲ ਸ਼ਾਸਤਰੀ ਸੰਗੀਤ-ਵਾਦਨ/ ਸਿਤਾਰਵਾਦਨ, ਸਰੋਦ-ਵਾਦਨ ਆਦਿ ਦਾ ਬਹੁਤ ਮਹੱਤਵ ਹੈ ਅਤੇ ਅਨੇਕਾਂ ਹੀ ਪੁਰਾਤਨ ਸੰਗੀਤ ਘਰਾਣੇ ਪੀੜ੍ਹੀ-ਦਰ-ਪੀੜ੍ਹੀ ਇਸ ਸੰਗੀਤ ਪਰੰਪਰਾ ਨੂੰ ਜੀਵਤ ਰੱਖ ਰਹੇ ਹਨ। ਜੋ ਸੰਗੀਤ ਪ੍ਰੇਮੀਆਂ ਲਈ ਕਿਸੇ ਵੱਡੇ ਪਰਉਪਕਾਰ ਤੋਂ ਘੱਟ ਨਹੀਂ ਹੈ। ਮੰਦਰਾਂ ਅੰਦਰ ਸੰਗੀਤ ਦੇ ਸੰਗ ਕੀਰਤਨ ਮੰਡਲੀਆਂ ਵੱਲੋਂ ਕੀਤਾ ਜਾਂਦਾ ਪ੍ਰਭੂ-ਜੱਸ ਗਾਇਨ, ਉਤਾਰੀ ਜਾਂਦੀ ਆਰਤੀ ਅਤੇ ਸੰਖ ਦੁਆਰਾ ਕੱਢੀ ਜਾਂਦੀ "ਓਮ" ਦੀ ਧੁਨੀ ਇਸੇ ਪਰੰਪਰਾ ਦੀ ਹੀ ਲਖਾਇਕ ਹੈ।

ਗੁਰੂ ਸਾਹਿਬਾਨ ਨੇ ਪ੍ਰਭੂ ਦਾ ਜੱਸ ਗਾਉਣ ਤਥਾ ਕੀਰਤਨ ਕਰਨ ਲਈ ਸੰਗੀਤ ਦੀ ਵਰਤੋਂ ਕੀਤੀ ਹੈ ਜਿਸ ਨੂੰ ਗੁਰਬਾਣੀ ਸੰਗੀਤ ਕਿਹਾ ਜਾਂਦਾ ਹੈ। ਕਿਉਂਕਿ ਗੁਰਬਾਣੀ ਹੀ ਗੁਰਮਤਿ ਦਰਸ਼ਨ, ਪਰੰਪਰਾ ਅਤੇ ਗੁਰਮਤਿ ਸੱਭਿਆਚਾਰ ਦਾ ਸ੍ਰੋਤ ਅਤੇ ਆਧਾਰ ਹੈ। ਇਸ ਲਈ ਹੀ ਧੁਨੀ ਦੇ ਜਿਨ੍ਹਾਂ ਰਾਗਾਂ ਤਥਾ ਸੰਗੀਤਕ ਧੁਨੀ ਦੇ ਰੂਪ ਸੰਗ ਗੁਰਬਾਣੀ ਗਾਇਨ ਕੀਤੀ ਗਈ ਉਸ ਨੂੰ "ਗੁਰਬਾਣੀ ਸੰਗੀਤ" ਨਾਲ ਸੰਗਿਆ ਦਿੱਤੀ ਗਈ। ਗੁਰਬਾਣੀ ਸੰਗੀਤ ਸਤਿਗੁਰਾਂ ਵੱਲੋਂ ਬਖ਼ਸ਼ਿਆ ਮਾਨਵਤਾ ਲਈ ਇਕ ਵਰਦਾਨ ਹੀ ਹੈ। ਸਾਹਿਤ ਦਾ ਕਾਵਿ ਰੂਪ ਵਾਰਤਕ ਰੂਪ ਨਾਲੋਂ ਮਨੁੱਖੀ ਮਨ ਉੱਤੇ ਵਧੇਰੇ ਅਸਰ ਪਾਉਂਦਾ ਹੈ, ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਕਾਵਿ ਰੂਪ ਵਿਚ ਕੀਤੀ ਹੈ ਅਤੇ ਇਸ ਨੂੰ ਹੋਰ ਵਧੇਰੇ ਪ੍ਰਭਾਵਸ਼ਾਲੀ ਰੂਪ ਵਿਚ ਲੋਕਾਂ ਤਕ ਲਿਜਾਣ ਲਈ ਸੁਰ-ਤਾਲ-ਲੈਅ ਦੀ ਵਰਤੋਂ ਕੀਤੀ ਹੈ। ਪ੍ਰਿੰ. ਸਮਸ਼ੇਰ ਸਿੰਘ ਅਨੁਸਾਰ, "ਇਹ ਨਿਸ਼ਚਿਤ ਰੂਪ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਦਾ ਰਾਗਾਂ ਦੇ ਸਮੇਂ ਮੰਡਲ ਅਤੇ ਇਸ ਦੇ ਰਸ ਅਨੁਸਾਰ ਉਚਾਰਨ ਕੀਤਾ ਸੀ। ਇਸ ਗੱਲ ਦਾ ਸਮਰਥਨ ਡਾ. ਤਾਰਨ ਸਿੰਘ ਨੇ ਆਪਣੀ ਪੁਸਤਕ 'ਗੁਰੂ ਨਾਨਕ ਚਿੰਤਨ ਅਤੇ ਕਲਾ' ਵਿਚ ਕੀਤਾ ਹੈ।" "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਦਾ ਮਹਾਨ ਸਿਧਾਂਤ ਬਖਸ਼ ਕੇ ਗੁਰੂ ਸਾਹਿਬ ਨੇ ਸੰਸਾਰ ਦੇ ਅਧਿਆਤਮਿਕ ਜੀਵਨ ਵਿਚ ਇਕ ਨਵਾਂ ਮੀਲ-ਪੱਥਰ ਸਥਾਪਿਤ ਕਰ ਦਿੱਤਾ। ਸ਼ਬਦ ਅਤੇ ਸੁਰ ਨੇ ਲੋਕ-ਮਨਾਂ ਤੇ ਅਜਿਹਾ ਅਸਰ ਪਾਇਆ ਕਿ ਖੇਰੂੰ-ਖੇਰੂੰ ਹੋ ਰਹੀ ਭਾਰਤੀ ਸੱਭਿਅਤਾ ਇਕ ਪਲੇਟਫਾਰਮ 'ਤੇ ਇਕੱਤਰ ਹੋ ਗਈ। ਸਤਿਗੁਰਾਂ ਨੇ "ਕੀਰਤਨੁ ਨਿਰਮੋਲਕ ਹੀਰਾ ਆਨੰਦ ਗੁਣੀ ਗਹੀਂਰਾ" ਦੁਆਰਾ ਸੰਗੀਤਮਈ ਕੀਰਤਨ ਵਿਵਸਥਾ ਦਾ ਮਹੱਤਵ ਪੂਰਾ ਕੀਤਾ ਹੈ। ਸਮਾਜ ਦੇ ਵਿਭਿੰਨ ਵਰਗਾਂ ਨੂੰ ਇਕ ਪਲੇਟਫਾਰਮ 'ਤੇ ਲਿਆਉਣ ਅਤੇ ਪ੍ਰਭੂ-ਮੁਖੀ ਦਿਸ਼ਾ ਪ੍ਰਦਾਨ ਕਰਨ ਲਈ ਕੀਰਤਨ ਦੇ ਮਹੱਤਵ ਨੂੰ ਪ੍ਰਗਟ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥*
*ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ ਰਹਾਉ॥*
*ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥*

*ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥ ਕਰਮ ਕਰਤ ਜੀਅ ਕਉ ਜੰਜਾਰ॥੩॥*
*ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥੪॥*
*ਸਾਧਸੰਗਿ ਹਰਿ ਕੀਰਤਨੁ ਗਾਈਐ॥*
*ਇਹੁ ਅਸਥਾਨੁ ਗੁਰੂ ਤੇ ਪਾਈਐ॥੧॥ ਰਹਾਉ ਦੂਜਾ॥* *(ਪੰਨਾ ੩੮੫)*

ਓਪਰੀ ਨਜ਼ਰ ਨਾਲ ਹੀ ਵਾਚਿਆਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮੁੱਖ ੩੧ ਰਾਗਾਂ ਦੇ ਅੱਗੋਂ ਉਪ-ਰਾਗ ਮਿਲਾ ਕੇ ਕੁੱਲ ੬੧ ਰਾਗਾਂ ਵਿਚ ਗੁਰਬਾਣੀ ਸ਼ਬਦ ਉਪਲਬਧ ਹਨ ਜਿਵੇਂ ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ, ਗਉੜੀ ਬੈਰਾਗਣਿ, ਗਉੜੀ ਚੇਤੀ, ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਮਾਝ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਭੀ ਸੋਰਠਿ ਭੀ, ਆਸਾਵਰੀ, ਆਸਾਵਰੀ ਸੁਧੰਗ, ਆਸਾ ਕਾਫੀ, ਦੇਵ ਗੰਧਾਰ, ਵਡਹੰਸ ਦਖਣੀ, ਤਿਲੰਗ ਕਾਫੀ, ਸੂਹੀ ਕਾਫੀ, ਸੂਹੀ ਲਲਿਤ, ਬਿਲਾਵਲ, ਦਖਣੀ, ਬਿਲਾਵਲ ਗੋਂਡ, ਰਾਮਕਲੀ ਦਖਣੀ, ਨਟ, ਮਾਰੂ ਕਾਫੀ, ਮਾਰੂ ਦਖਣੀ, ਬਸੰਤ ਹਿੰਡੋਲ, ਕਲਿਆਣ ਭੋਪਾਲੀ, ਪ੍ਰਭਾਤੀ ਬਿਭਾਸ, ਬਿਭਾਸ ਪ੍ਰਭਾਤੀ, ਪ੍ਰਭਾਤੀ ਦਖਣੀ। ਗੁਰਮਤਿ ਨੇ ਇਸ ਸਵਾਲ ਨੂੰ ਹੋਰ ਸਪਸ਼ਟ ਕਰਦਿਆਂ ਕਿਹਾ ਕਿ ਸੰਗੀਤਬੱਧ ਉਚਾਰੀ ਅਤੇ ਗਾਈ ਜਾਂਦੀ ਗੁਰਬਾਣੀ ਕੋਈ ਆਮ ਗੀਤ ਜਾਂ ਕਵਿਤਾ ਨਹੀਂ ਹੈ ਸਗੋਂ ਇਹ ਤਾਂ ਪ੍ਰਭੂ-ਜੱਸ ਗਾਇਨ ਹੈ। ਬ੍ਰਹਮ ਵੀਚਾਰ ਹੈ। ਇਹ "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ"। ਗੁਰਵਾਕ ਹੈ:-

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥*
*ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥* *(ਪੰਨਾ ੩੩੫)*

*ਤਥਾ*

*ਗੁਣ ਗੋਬਿੰਦ ਨਾਮ ਧੁਨਿ ਬਾਣੀ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ॥*
*(ਪੰਨਾ ੨੯੬)*

ਨਿਰਸੰਦੇਹ! ਗੁਰੂ ਸਾਹਿਬ ਨੇ ਸਾਰੇ ਬ੍ਰਹਿਮੰਡ ਅਤੇ ਖਾਸ ਕਰਕੇ ਭਾਰਤ ਦੀਆਂ ਸੰਗੀਤਕ ਪਰੰਪਰਾ ਨੂੰ ਸਾਹਮਣੇ ਰੱਖਿਆ। ਇਸ ਲਈ ਭਾਰਤੀ ਸੰਗੀਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦਾ ਸਥਾਨ ਇਸ ਆਧਾਰ 'ਤੇ ਪਰਖਿਆ ਅਤੇ ਸਥਾਪਿਤ ਕੀਤਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਦੇ ਕੁਝ ਰਾਗ ਲੋਕ-ਧੁਨ 'ਤੇ ਆਧਾਰਿਤ ਹਨ ਜਿਵੇਂ : ਤੁਖਾਰੀ, ਆਸਾ, ਵਡਹੰਸ ਅਤੇ ਮਾਝ ਆਦਿ। ਇਸ ਤੋਂ ਬਿਨਾਂ ਦੱਖਣੀ ਭਾਰਤੀ ਸੰਗੀਤ ਪੱਧਤੀ ਦੇ ਕੁਝ ਰਾਗ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੋਗ ਕੀਤੇ ਗਏ ਜਿਵੇਂ: ਵਡਹੰਸ ਦਖਣੀ, ਬਿਲਾਵਲ ਦਖਣੀ, ਰਾਮਕਲੀ ਦਖਣੀ, ਗਉੜੀ ਦਖਣੀ, ਮਾਰੂ ਦਖਣੀ, ਪ੍ਰਭਾਤੀ ਦਖਣੀ।

ਨਿਸਚੇ ਹੀ ਜਿਸ ਪ੍ਰਕਾਰ ਗੁਰੂ ਸਾਹਿਬਾਨ ਨੇ ਅਨੇਕ ਪ੍ਰਕਾਰ ਦੇ ਪ੍ਰਚਲਿਤ ਅਤੇ ਮੌਲਿਕ ਰਾਗਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਯੋਗ ਕੀਤਾ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਨਾ-ਕੇਵਲ ਸੰਗੀਤ ਦੇ ਪੁਰਾਤਨ ਵਿਰਸੇ ਨੂੰ ਸੰਭਾਲਿਆ ਸਗੋਂ ਆਪਣੇ ਮੌਲਿਕ ਰਾਗਾਂ ਦੁਆਰਾ ਇਨ੍ਹਾਂ ਰਾਗਾਂ ਨੂੰ ਰੂਹਾਨੀ ਦਰਜਾ ਦਿੱਤਾ। ਦੁਨੀਆ ਦੀ ਕਿਸੇ ਵੀ ਰੂਹਾਨੀ ਸ਼ਖ਼ਸੀਅਤ ਨੇ ਅਜਿਹਾ ਲਾਸਾਨੀ ਕਾਰਜ ਨਹੀਂ ਕੀਤਾ।

ਗੁਰਬਾਣੀ ਸੰਗੀਤ ਦੇ ਰਾਗਾਂ ਦੀ ਇਹ ਵੀ ਵਿਲੱਖਣਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਾਰੇ ਰਾਗ ਪੰਜ ਸਦੀਆਂ ਤੋਂ ਗੁਰਬਾਣੀ ਕੀਰਤਨ ਵਿਚ ਪ੍ਰਯੋਗ ਕੀਤੇ ਜਾ ਰਹੇ ਹਨ। ਪਰ ਭਾਰਤੀ ਸੰਗੀਤ ਵਿਚ ਲੱਗਭਗ ੫੦੦ ਰਾਗਾਂ ਵਿੱਚੋਂ ੨੫੦ ਰਾਗ ਪ੍ਰਚਾਰ ਵਿਚ ਹਨ ਅਤੇ ਕੇਵਲ ੧੦੦ ਰਾਗ ਹੀ ਗਾਏ ਅਤੇ ਵਜਾਏ ਜਾਂਦੇ ਹਨ।

ਭਾਰਤੀ ਸਮਾਜ ਵਿਚ ਚਾਰ ਯੁੱਗਾਂ ਦਾ ਵਿਸ਼ੇਸ਼ ਮਹੱਤਵ ਹੈ। ਇਨ੍ਹਾਂ ਵਿਚ ਕਲਯੁੱਗ ਨੂੰ ਸਭ ਤੋਂ ਵਧੇਰੇ ਬੁਰੇ ਪ੍ਰਭਾਵ ਵਾਲਾ ਚਿਤਰਿਆ ਗਿਆ ਹੈ। ਇਸ ਵਿਚ ਆਤਮਾ ਨੂੰ ਅਣਗੌਲਿਆ ਕਰ ਕੇ ਅਣਗਿਣਤ ਤ੍ਰਿਸ਼ਨਾਵਾਂ ਅਤੇ ਇੱਛਾਵਾਂ ਦੀ ਪੂਰਤੀ ਤਥਾ ਸਰੀਰਿਕ ਚਮ-ਖੁਸ਼ੀਆਂ ਅਤੇ ਮਾਇਕ ਪਦਾਰਥਾਂ ਦੀ ਹੋੜ ਅਤੇ ਦੌੜ ਵਿਚ ਖੱਚਤ ਹੋਇਆ ਯੁੱਗ ਹੀ ਮੰਨਿਆ ਜਾਂਦਾ ਹੈ। ਗੁਰਵਾਕ ਹੈ, " ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥" ਤਥਾ "ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥" ਅਜੋਕਾ ਮਨੁੱਖ ਆਤਮਾ ਨੂੰ ਭੁੱਖਾ ਰੱਖ ਕੇ ਸਰੀਰ ਨੂੰ ਪਾਲਣ ਅਤੇ ਇਸ ਲਈ ਵੱਧ ਤੋਂ ਵੱਧ ਸੁੱਖ-ਸਹੂਲਤਾਂ ਮੁਹੱਈਆ ਕਰਾਉਣ ਦੇ ਆਹਰ ਵਿਚ ਕਾਰਜਸ਼ੀਲ ਹੋਇਆ ਹੈ। ਆਤਮਿਕ ਖੁਸ਼ੀ ਨਹੀਂ ਸਗੋਂ ਚਮ-ਖੁਸ਼ੀਆਂ ਦੇ ਛਿੰਨ ਭੰਗਰ ਖੁਸ਼ੀ ਨੂੰ ਮਾਣਨ ਵਿਚ ਸੰਤੁਸ਼ਟੀ ਮਹਿਸੂਸ ਕਰ ਰਿਹਾ ਹੈ। ਜਿਸ ਤਰ੍ਹਾਂ ਇਕ ਅੰਗਰੇਜ਼ ਲਿਖਾਰੀ ਨੇ ਟਿੱਪਣੀ ਕੀਤੀ ਹੈ, ***"WE ARE FEEDING THE BODY BUT STARVING THE SOUL OUR SOUL IS BECOMING DURMENT. ARE WE BECOMING SOULLESS?"*** ਭਾਵ ਆਤਮਾ ਨੂੰ ਨਕਾਰ ਰਹੇ ਹਾਂ ਅਤੇ ਸਰੀਰ ਨੂੰ ਹੀ ਸ਼ਿੰਗਾਰ ਰਹੇ ਹਾਂ। ਜਦੋਂ ਮਨੁੱਖ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥ "ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥" ਤਥਾ "ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ॥ ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ॥" ਦੇ ਨਿੱਜ-ਪ੍ਰਸਤੀ, ਮਤਲਬ-ਪ੍ਰਸਤੀ, ਮਾਦਾਪ੍ਰਸਤੀ ਵਾਲੇ ਗੈਰ ਕੁਦਰਤੀ ਸੱਭਿਆਚਾਰ ਵਾਲਾ ਬਣ ਗਿਆ ਹੈ। ਨਿਰੋਲ ਪਦਾਰਥਵਾਦ ਦੇ ਪ੍ਰਭਾਵ ਅਧੀਨ ਮਨੁੱਖੀ ਭਾਈਚਾਰਾ, ਦੋਸਤ, ਰਿਸ਼ਤੇਦਾਰ ਆਦਿ ਸਮੂਹ ਲੋਕ ਸੁਆਰਥੀ ਦਿਖਾਈ ਦੇ ਰਹੇ ਮੰਨੇ ਜਾਂਦੇ ਹਨ। ਮਨੁੱਖ ਇਕ ਮਸ਼ੀਨ ਦੇ ਨਿਆਈਂ ਹੀ ਬਣ ਗਿਆ ਹੈ। ਸਮਾਜ ਨੂੰ ਇਕਮੁੱਠ ਰੱਖਣ ਵਾਲੀਆਂ ਸਮੂਹ ਤੰਦਾਂ ਤਾਰ-ਤਾਰ ਹੋ ਰਹੀਆਂ ਦਿਸ ਰਹੀਆਂ ਹਨ। " ਏਕੁ ਪਿਤਾ

ਏਕਸ ਕੇ ਹਮ ਬਾਰਿਕ" ਤਥਾ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥" ਵਾਲੀ ਸਦਭਾਵਨਾ ਮਨੁੱਖੀ ਹਮਦਰਦੀ, ਆਪਸੀ ਸਾਂਝ, ਕਿਸੇ ਦੇ ਭਲੇ ਲਈ ਜੂਝਣ ਦਾ ਜਜ਼ਬਾ, "ਅਪਨਾ ਬਿਗਾਰਿ ਬਿਰਾਂਨਾ ਸਾਂਢੈ॥" ਵਾਲੀ ਸੋਚ ਉਡਾਰੀ ਹੀ ਮਾਰ ਗਈ ਲੱਗਦੀ ਹੈ। ਇੱਥੋਂ ਤਕ ਕਿ ਮਾਤਾ-ਪਿਤਾ, ਭੈਣ-ਭਰਾ, ਪਤੀ-ਪਤਨੀ ਅਤੇ ਪੁੱਤਰਾਂ-ਧੀਆਂ ਦਾ ਪਵਿੱਤਰ ਰਿਸ਼ਤਾ ਅਤੇ ਹੋਰ ਅਨੇਕਾਂ ਹੀ ਨਿੱਜੀ ਅਤੇ ਸਮਾਜਿਕ ਰਿਸ਼ਤੇ ਅੱਜ ਬੇਅਰਥ ਹੀ ਹੋ ਕੇ ਰਹਿ ਗਏ ਹਨ ਸਭ "ਪਦਾਰਥਕ ਲਾਭ" ਅਤੇ ਨਿੱਜ ਪ੍ਰਸਤੀ ਵਾਲੇ ਹੀ ਹੋ ਨਿਬੜੇ ਹਨ। "ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥" ਵਾਲੀ ਸਥਿਤੀ ਬਣੀ ਹੋਈ ਹੈ। ਗੁਰਬਾਣੀ ਮਨੁੱਖ ਨੂੰ ਜੀਵਨ ਦੇ ਕਿਸੇ ਵੀ ਮੋੜ ਤੇ ਨਿਰਾਸ਼ ਨਹੀਂ ਹੋਣ ਦਿੰਦੀ ਅਤੇ ਹਮੇਸ਼ਾਂ ਹੀ ਆਸ਼ਾਵਾਦੀ, ਚੜ੍ਹਦੀ ਕਲਾ, ਸਹਿਣਸ਼ੀਲਤਾ, ਸੰਜਮ, ਸੁਸ਼ੀਲਤਾ ਅਤੇ ਸਹਿਜ ਅਵਸਥਾ ਵਿਚ ਰਹਿਣ ਦਾ ਉਪਦੇਸ਼ ਦਿੰਦੀ ਹੈ। ਗੁਰਬਾਣੀ ਵਿਚ ਫੁਰਮਾਇਆ ਹੈ ਕਿ ਕੀਰਤਨ ਰਾਹੀਂ ਕਲਯੁੱਗ ਦੇ ਪ੍ਰਭਾਵ ਤੋਂ ਮੁਕਤ ਹੋ ਸਕੀਦਾ ਹੈ:

*ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥*
*ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥*

*(ਪੰਨਾ ੧੦੭੫)*

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਅੰਤਹਕਰਣ ਦੇ ਇਲਾਹੀ ਅਤੇ ਅਧਿਆਤਮਿਕ-ਰੂਹਾਨੀ-ਵਰਤਾਰੇ ਬਾਰੇ "ਨਮੋ ਨ੍ਰਿਤ ਨ੍ਰਿਤੇ॥ ਨਮੋ ਨਾਦ ਨਾਦੇ॥ ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥" ਫੁਰਮਾਉਂਦਿਆਂ ਇਉਂ ਸਪਸ਼ਟ ਕਰਦੇ ਹਨ:-

*ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ॥*
*ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ॥*
*ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ॥*
*ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰਹੱਸਮਈ ਆਤਮਿਕ ਵਰਤਾਰੇ ਬਾਰੇ ਹੋਰ ਸਮਝਾਉਂਦਿਆਂ ਇਉਂ ਕਿਹਾ ਹੈ ਕਿ ਪ੍ਰਭੂ ਤੂੰ ਇਕ ਸੁੰਦਰ ਗੀਤ ਹੈ ਅਤੇ ਇਕ ਸੁੰਦਰ ਤਰਾਨਾ ਹੈ। ਮੈਂ ਤੇਰੇ ਇਸ ਰੂਪ ਨੂੰ ਨਮਸਕਾਰ ਕਰਦਾ ਹਾਂ। ਗੁਰਵਾਕ ਹੈ:-

*ਨਮੋ ਗੀਤ ਗੀਤੇ॥ ਨਮੋ ਨਾਦ ਨਾਦੇ॥* *(ਜਾਪੁ ਸਾਹਿਬ)*

ਸੰਗੀਤ ਜੰਗਲਾਂ, ਬੇਲਿਆਂ, ਪਹਾੜਾਂ, ਪਸ਼ੂਆਂ, ਪੰਛੀਆਂ ਭਾਵ ਹਰ ਜਾਨਦਾਰ ਸ਼ੈਅ ਨੂੰ ਪ੍ਰਭਾਵਿਤ ਕਰਦਾ ਹੈ। ਸੁੰਨਸਾਨ ਜੰਗਲਾਂ, ਪਹਾੜੀ ਇਲਾਕਿਆਂ, ਵਹਿੰਦੇ ਦਰਿਆਵਾਂ ਵਿਚ ਉੱਠਦੀਆਂ ਰਸੀਲੀਆਂ ਸੰਗੀਤਕ ਧੁਨੀਆਂ ਸੁਣੀਆਂ ਜਾ ਸਕਦੀਆਂ ਹਨ। ਮੋਰਾਂ, ਕੋਇਲਾਂ, ਚਿੜੀਆਂ, ਕਬੂਤਰਾਂ, ਗਟਾਰਾਂ ਆਦਿ ਅਨੇਕਾਂ ਹੀ ਪੰਛੀਆਂ ਦੀਆਂ ਵੱਖ-ਵੱਖ ਸੁਰੀਲੀਆਂ ਅਵਾਜ਼ਾਂ ਇਕ ਮਨਮੋਹਕ ਅਤੇ ਕੁਦਰਤੀ ਸੰਗੀਤ ਹੀ ਤਾਂ ਹੁੰਦਾ ਹੈ, ਜੋ ਇਤਨਾ ਪ੍ਰਭਾਵਸ਼ਾਲੀ ਹੁੰਦਾ ਹੈ ਕਿ ਰਾਹ ਜਾਂਦੇ ਰਾਹੀ ਨੂੰ ਥੰਮ ਕੇ ਖੜਾ

ਹੋਣ ਲਈ ਮਜ਼ਬੂਰ ਕਰ ਦਿੰਦਾ ਹੈ। ਝਰਨਿਆਂ ਦਾ ਝਿੰਮ-ਝਿੰਮ ਅਤੇ ਸਾਂ-ਸਾਂ ਕਰਦਾ ਡਿੱਗਦਾ ਪਾਣੀ ਅਤੇ ਵਹਿੰਦੇ ਦਰਿਆਵਾਂ ਵਿਚ ਉਗਮਦਾ ਸੰਗੀਤ ਆਤਮਾ ਨੂੰ ਰਹੱਸਮਈ ਹੁਲਾਰਾ ਦੇ ਕੇ ਨਸ਼ਿਆ ਦਿੰਦਾ ਹੈ। ਅਜਿਹੇ ਰੰਗੀਲੇ, ਸੁਰੀਲੇ ਅਤੇ ਰਸੀਲੇ ਦੈਵੀ ਨਾਦ ਨਾਲ ਭਾਈ ਵੀਰ ਸਿੰਘ ਜੀ ਦੀ ਆਤਮਾ ਬਿਸਮਾਦ ਵਿਚ ਆ ਜਾਂਦੀ ਹੈ। ਰੱਬੀ ਰੰਗ ਵਿਚ ਭਿਜ ਜਾਂਦੀ ਹੈ ਅਤੇ ਉਹ ਸੁੱਤੇ ਸਿਧ ਹੀ ਮੰਤਰ ਮੁਗਧ ਹੋ ਜਾਂਦੇ ਹਨ ਅਤੇ ਉਹ "ਬੈਠ ਵੇ ਗਿਆਨੀ ਬੁਧੀ ਮੰਡਲੇ ਦੀ ਕੈਦ ਵਿਚ" "ਵਲਵਲੇ ਦੇ ਦੇਸ਼ ਸਾਡੀਆਂ ਲੱਗੀਆਂ ਨੇ ਉਡਾਰੀਆਂ" ਦੇ ਵਿਸਮਾਦੀ ਮਹੌਲ ਵਿਚ ਗੜੂੰਦ ਹੋ ਜਾਂਦੇ ਹਨ ਅਤੇ ਪ੍ਰੋ. ਪੂਰਨ ਸਿੰਘ ਨੂੰ ਪੰਜਾਬ ਦੇ ਦਰਿਆਵਾਂ ਦਾ ਸੰਗੀਤ ਵੀ ਗੁਰਾਂ ਦੀ ਬਾਣੀ ਗਾਉਂਦਾ ਹੀ ਮਹਿਸੂਸ ਹੁੰਦਾ ਹੈ। ਅਜਿਹੀ ਸ਼ਕਤੀ ਹੈ ਸੰਗੀਤ ਵਿਚ ਕਿ ਸਭ ਨੂੰ ਆਪਣੇ ਕਲਾਵੇ ਵਿਚ ਲੈ ਕੇ ਮੰਤਰ ਮੁਗਧ ਕਰਨ ਦੇ ਸਮਰੱਥ ਹੁੰਦਾ ਹੈ। ਇੱਥੋਂ ਤਕ ਕਿ ਦਰੱਖਤਾਂ ਅਤੇ ਖਾਸ ਕਰਕੇ ਛੋਟੇ ਪੌਦਿਆਂ ਨੂੰ ਇਕ ਅਨੋਖੀ ਰੰਗੀਨੀ ਅਤੇ ਵਿਕਾਸ ਦੀ ਸ਼ਕਤੀ ਪ੍ਰਦਾਨ ਕਰਦਾ ਹੈ।

ਭਾਰਤ ਵਿਚ ਸੰਗੀਤ ਦਾ ਇਸ ਕਰਕੇ ਵੀ ਵਿਸ਼ੇਸ਼ ਮਹੱਤਵ ਹੈ ਅਤੇ ਜਿਹੜਾ ਵੀ ਮਨੁੱਖ ਇਸ ਧਰਤੀ 'ਤੇ ਆਇਆ ਹੈ ਉਹ ਇੱਥੋਂ ਦੀ ਸੰਗੀਤ ਪਰੰਪਰਾ ਤੋਂ ਪ੍ਰਭਾਵਿਤ ਹੋਏ ਬਗੈਰ ਨਹੀਂ ਰਹਿ ਸਕਿਆ। ਇਸ ਦੀ ਪ੍ਰਤੱਖ ਮਿਸਾਲ ਮੁਸਲਮਾਨਾਂ ਦੇ ਜੀਵਨ ਵਿੱਚੋਂ ਦੇਖਣ ਨੂੰ ਮਿਲਦੀ ਹੈ। ਇਸਲਾਮ ਵਿਚ ਸੰਗੀਤ ਦੀ ਮਨਾਹੀ ਮੰਨੀ ਗਈ ਹੈ ਪਰ ਜਦੋਂ ਸੂਫੀ ਦਰਵੇਸ਼ ਇਸ ਧਰਤੀ 'ਤੇ ਆਏ ਤਾਂ ਉਨ੍ਹਾਂ ਨੇ ਇੱਥੋਂ ਦੀ ਸੰਗੀਤ ਪਰੰਪਰਾ ਤੋਂ ਪ੍ਰਭਾਵਿਤ ਹੋ ਕੇ ਏਸੇ ਨੂੰ ਸੂਫੀ ਮਤ ਦੇ ਪ੍ਰਚਾਰ ਦਾ ਸਾਧਨ ਬਣਾਇਆ ਸੀ। ਸੂਫੀ ਮਤ ਵਾਲੇ ਮਨੁੱਖੀ ਆਤਮਾ ਨੂੰ "ਹੀਰ" ਅਤੇ ਪਰਮਾਤਮਾ ਨੂੰ "ਰਾਂਝਾ" ਅਤੇ ਮਨੁੱਖੀ ਮਨ ਦੇ ਪੰਜ ਵਿਸ਼ੇ ਵਿਕਾਰਾਂ ਨੂੰ "ਖੇੜੇ" ਆਖਦੇ ਹਨ। ਸੂਫੀ ਮਤ ਦਾ ਨਿਸ਼ਾਨਾ ਵੀ ਗੁਰਮਤਿ ਦੇ ਨਿਸ਼ਾਨੇ ਵਾਂਗ ਹੀ " ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥" ਹੀ ਹੈ। ਸੂਫੀ ਮਤ ਰੱਬ-ਪਰਮਸਤਿ ਨੂੰ ਜੰਗਲਾਂ, ਪਹਾੜਾਂ ਦੀਆਂ ਕੰਦਰਾਂ ਜਾਂ ਸਤਵੇਂ ਅਕਾਸ਼ ਉੱਤੇ ਨਹੀਂ ਸਗੋਂ ਗੁਰਮਤਿ ਵਾਂਗ ਸਰਬ-ਵਿਆਪਕ ਅਤੇ ਸਰਬ ਨਿਰੰਤਰ ਹੀ ਮੰਨਦਾ ਹੈ। " ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥ ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥" ਗੁਰਬਾਣੀ ਅਕਾਲ ਪੁਰਖ ਦੀ ਹੋਂਦ-ਹਸਤੀ ਨੂੰ ਹਰ ਜ਼ੱਰੇ-ਜ਼ੱਰੇ ਵਿਚ ਵਿਦਮਾਨ ਮੰਨਦੀ ਹੈ। ਗੁਰਬਾਣੀ ਵਿਚ ਵੀ ਇਸ ਅਦਭੁਤ ਰਹੱਸ ਨੂੰ ਇਉਂ ਸਪਸ਼ਟ ਕੀਤਾ ਗਿਆ ਹੈ, " ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥" ਤਥਾ " ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥" ਮੌਜੂਦਾ ਸਮੇਂ ਵਿਚ ਸੂਫ਼ੀ ਗਾਇਨ ਦੀ ਪਰੰਪਰਾ ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕਰ ਚੁੱਕੀ ਹੈ। ਅਨੇਕਾਂ ਹੀ ਸੂਫੀ ਸ਼ਾਇਰਾਂ ਨੇ ਸੰਗੀਤ ਦੀ ਵਰਤੋਂ ਕਰ ਕੇ ਸਥਾਨਕ ਸੱਭਿਆਚਾਰ ਨੂੰ ਦੂਰ-ਦੁਰਾਡੇ ਦੇਸ਼ਾਂ ਤਕ

ਪਹੁੰਚਾਉਣ ਦਾ ਕਾਰਜ ਕੀਤਾ ਹੈ। ਗੁਰਮਤਿ ਇਸ ਅਨਾਦੀ, ਦੈਵੀ, ਇਲਾਹੀ ਸੰਗੀਤ ਨੂੰ ਹਰ ਆਤਮਾ ਵਿਚ ਇਕ ਰੂਪ, ਇਕ ਰਸ ਤੇ ਇਕ ਰੰਗ ਕਾਰਜਸ਼ੀਲ ਮੰਨਦੀ ਹੈ। ਫੁਰਮਾਨ ਹੈ:

*ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥* *(ਪੰਨਾ ੬)*

*ਤਥਾ*

*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥* *(ਪੰਨਾ ੭)*

ਦਸਵੇਂ ਪਾਤਸ਼ਾਹ ਫੁਰਮਾਉਂਦੇ ਹਨ ਕਿ ਚੰਦਰਮਾ ਦੀ ਸੀਤਲਤਾ (ਜਮਾਲ) ਅਤੇ ਸੂਰਜ ਦਾ ਤਪ, ਤੇਜ਼ ਅਤੇ ਤਪਸ਼ (ਜਲਾਲ) ਵੀ ਪ੍ਰਭੂ ਦੀ ਹੀ ਬਖ਼ਸ਼ਿਸ਼ ਹੈ। ਸੰਗੀਤ ਵਿਚ ਇਹ ਦੋਵੇਂ ਰੂਪ ਮੌਜੂਦ ਹਨ। ਗੁਰੂ ਜੀ ਪਰਮਾਤਮਾ ਦੇ ਉਸ ਰੂਪ ਨੂੰ ਨਤਮਸਤਕ ਹੁੰਦੇ ਫੁਰਮਾਉਂਦੇ ਹਨ:

*ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥*

ਅਫਸੋਸ ਦੀ ਬਾਤ ਹੈ ਕਿ ਮੌਜੂਦਾ ਸਮੇਂ ਸਮਾਜ ਅੰਦਰ ਜਿਸ ਤਰ੍ਹਾਂ ਸੱਤਿਆਚਾਰ ਦੀ ਥਾਂ ਅੱਤਿਆਚਾਰ ਅਤੇ ਸਦਾਚਾਰ ਦੀ ਥਾਂ ਅਨਾਚਾਰ ਪ੍ਰਭਾਵੀ ਹੋ ਰਿਹਾ ਹੈ ਉਸੇ ਤਰ੍ਹਾਂ ਸੰਗੀਤ ਦਾ ਅਸਲੀ ਰੂਪ ਵੀ ਅਲੋਪ ਹੁੰਦਾ ਜਾ ਰਿਹਾ ਹੈ। ਕੀਰਤਨ ਸਮਾਗਮਾਂ ਵਿਚ ਸਾਜਾਂ ਦੁਆਰਾ ਸੁਰਾਂ ਇਤਨੀਆਂ ਉੱਚੀਆਂ ਕੱਢੀਆਂ ਜਾਂਦੀਆਂ ਹਨ ਕਿ ਇਹ ਗੁਰਬਾਣੀ ਸੰਗੀਤ ਨਹੀਂ ਸਗੋਂ ਇਕ ਸ਼ੋਰ ਹੀ ਬਣ ਜਾਂਦਾ ਹੈ ਅਤੇ ਗੁਰਬਾਣੀ ਸ਼ਬਦ ਉੱਤੇ ਸਾਜਾਂ ਦੀ ਘਣਘੋਰ ਅਵਾਜ਼ ਭਾਰੂ ਪੈ ਜਾਂਦੀ ਹੈ ਅਤੇ ਸੰਗਤ ਨੂੰ ਸ਼ਬਦ ਦੀ ਸਮਝ ਹੀ ਨਹੀਂ ਪੈਂਦੀ। ਇਹ "ਸਬਦੁ ਨ ਸੁਣਈ ਬਹੁ ਰੋਲ ਘਚੋਲਾ॥" ਬਣ ਜਾਂਦਾ ਹੈ। ਇਹ ਘੋਰ ਅਨਰਥ ਹੈ। ਗੁਰਮਤਿ ਸਿਧਾਂਤ, ਇਤਿਹਾਸ, ਪਰੰਪਰਾ ਅਤੇ ਰਵਾਇਤ ਨਾਲ ਇਕ ਤਰ੍ਹਾਂ ਦਾ ਖਿਲਵਾੜ ਹੀ ਹੈ। ਅਜਿਹੇ ਵਰਤਾਰੇ ਤੋਂ ਸੰਕੋਚ ਅਤੇ ਗੁਰੇਜ ਹੀ ਕਰਨਾ ਬਣਦਾ ਹੈ। ਅਕਾਲ ਪੁਰਖ ਹੀ ਸੁਮੱਤ ਬਖਸ਼ੇ। ਵਿਆਹਾਂ, ਸ਼ਾਦੀਆਂ, ਮੇਲਿਆਂ ਆਦਿ ਅੰਦਰ ਜਿਹੜਾ ਸੰਗੀਤ ਸਾਡੇ ਕੰਨਾਂ ਵਿਚ ਵੱਜ ਰਿਹਾ ਹੈ ਉਹ ਸਿਵਾਏ ਸ਼ੋਰ ਪ੍ਰਦੂਸ਼ਣ ਦੇ ਹੋਰ ਕੁਝ ਵੀ ਨਹੀਂ ਕਰ ਰਿਹਾ ਜਿਸ ਨਾਲ ਬਹੁਤ ਸਾਰੀਆਂ ਸਰੀਰਿਕ ਅਤੇ ਮਾਨਸਿਕ ਪ੍ਰੇਸ਼ਾਨੀਆਂ ਪੈਦਾ ਹੋ ਰਹੀਆਂ ਹਨ, ਵਿਸ਼ੇ-ਵਿਕਾਰ ਪੈਦਾ ਹੋ ਰਹੇ ਹਨ ਅਤੇ ਇਸ (SOUND POLLUTION) ਅਵਾਜ਼ ਪ੍ਰਦੂਸ਼ਣ ਨਾਲ ਸਾਡੀਆਂ ਸੁਆਰਥੀ ਕਾਰਵਾਈਆਂ ਨਾਲ ਪਹਿਲਾਂ ਪ੍ਰਦੂਸ਼ਿਤ ਹੋਇਆ ਸਾਡਾ ਵਾਤਾਵਰਣ ਹੋਰ ਵੀ ਪ੍ਰਦੂਸ਼ਿਤ ਹੋ ਰਿਹਾ ਹੈ। ਇਸ ਖੜਦੁਮ ਮਚਾ ਰਹੇ ਸੰਗੀਤ ਵਿਚ ਪਵਿੱਤਰਤਾ ਨਹੀਂ ਹੈ। ਸਹਿਜ ਨਹੀਂ ਹੈ। ਇਸ ਵਿਚ ਸੀਤਲਤਾ ਨਹੀਂ ਹੈ। ਨਿਰਮਲਤਾ ਅਤੇ ਕੋਮਲਤਾ ਨਹੀਂ ਹੈ। ਇਹ ਮਨ ਸ਼ਾਂਤ ਅਤੇ ਸ਼ੁੱਧ ਕਰਨੋਂ ਅਸਮਰੱਥ ਹੈ।

**ਚਲਦਾ....**

# ਭਾਈ ਧੰਨਾ ਸਿੰਘ ਜੀ ਨੌਸ਼ਹਿਰਾ ਪੰਨੂਆਂ

*-ਸਿਮਰਜੀਤ ਸਿੰਘ**

ਜ਼ਿਲ੍ਹਾ ਤਰਨਤਾਰਨ ਸਾਹਿਬ ਵਿਚ ਨੌਸ਼ਹਿਰਾ ਪੰਨੂਆਂ, ਪੰਨੂ ਭਾਈਚਾਰੇ ਦਾ ਬਹੁਤ ਵੱਡਾ ਪਿੰਡ ਹੈ। ਇਹ ਪਿੰਡ ਤਰਨਤਾਰਨ ਸਾਹਿਬ-ਹਰੀਕੇ ਸੜਕ (ਨੈਸ਼ਨਲ ਹਾਈਵੇ ਨੰਬਰ-੧੫) 'ਤੇ ਤਰਨਤਾਰਨ ਸਾਹਿਬ ਤੋਂ ੧੫ ਕਿਲੋਮੀਟਰ ਦੂਰ ਹੈ। ਇਹ ਪਿੰਡ, ਦੋ ਪਿੰਡਾਂ ਚੌਧਰੀ ਵਾਲਾ ਅਤੇ ਨੌਸ਼ਹਿਰਾ ਨੂੰ ਮਿਲਾ ਕੇ ਬਣਿਆ ਹੈ। ਇਸ ਪਿੰਡ ਦੀਆਂ ਦੋ ਪੰਚਾਇਤਾਂ ਅਤੇ ੧੬ ਪੱਤੀਆਂ ਹਨ। ਇਸ ਪਿੰਡ ਵਿਚ ਰਤਨ ਗੋਤ ਦਾ ਟਾਂਕ ਕਸ਼ੱਤਰੀ ਭਾਈਚਾਰਾ ਵੱਸਦਾ ਹੈ। ਇਸ ਭਾਈਚਾਰੇ ਵਿਚ ਭਾਈ ਛੰਨਾ ਜੀ ਦੇ ਘਰ ਭਾਈ ਧੰਨਾ ਜੀ ਦਾ ਜਨਮ ਹੋਇਆ। ਭਾਈ ਧੰਨਾ ਜੀ ਗੁਰੂ-ਘਰ ਦੇ ਪ੍ਰੇਮੀ ਸਨ। ਇਹ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਰਹਿਣ ਲੱਗ ਪਏ। ਇੱਥੇ ਇਹ ਗੁਰੂ ਜੀ ਦੇ ਘੋੜਿਆਂ ਦੀ ਸੇਵਾ ਬੜੀ ਲਗਨ ਤੇ ਸ਼ਰਧਾ ਨਾਲ ਕਰਦੇ ਸਨ। ਗੁਰੂ-ਘਰ ਦੀ ਸੰਗਤ ਵਿਚ ਆਪ ਜੀ ਨੇ ਗਿਆਨ ਦੀ ਪ੍ਰਾਪਤੀ ਕਰ ਕੇ ਉੱਚ-ਕੋਟੀ ਦੇ ਵਿਦਵਾਨਾਂ ਵਿਚ ਆਪਣਾ ਨਾਂ ਸ਼ੁਮਾਰ ਕਰਵਾ ਲਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਜੀ ਦੀ ਲਗਨ ਅਤੇ ਸੇਵਾ ਭਾਵਨਾ ਤੋਂ ਬਹੁਤ ਖੁਸ਼ ਸਨ।

ਸੰਨ ੧੬੭੦ ਈ: ਵਿਚ ਭਾਰਤ ਦੇ ਬਾਦਸ਼ਾਹ ਔਰੰਗਜ਼ੇਬ ਨੇ ਰਾਗ ਗਾਉਣ 'ਤੇ ਪਾਬੰਦੀ ਲਗਾ ਦਿੱਤੀ। ਦੇਸ਼ ਦੇ ਬਹੁਤ ਸਾਰੇ ਪ੍ਰਸਿੱਧ ਰਾਗੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਵਿਖੇ ਆ ਗਏ ਸਨ। ਸੰਨ ੧੬੮੦ ਈ: ਵਿਚ ਜਦੋਂ ਔਰੰਗਜ਼ੇਬ ਨੇ ਸੰਸਕ੍ਰਿਤ ਦੇ ਸਭ ਕੇਂਦਰ ਅਤੇ ਪਾਠਸ਼ਾਲਾਵਾਂ ਬੰਦ ਕਰਨ ਦੇ ਹੁਕਮ ਦਿੱਤੇ ਤਾਂ ਬਹੁਤ ਸਾਰੇ ਵਿਦਵਾਨ ਵੀ ਗੁਰੂ ਜੀ ਪਾਸ ਆ ਗਏ। ਗੁਰੂ ਜੀ ਨੇ ਇਨ੍ਹਾਂ ਸਾਰਿਆਂ ਨੂੰ ਆਦਰ ਸਤਿਕਾਰ ਦਿੱਤਾ। ਗੁਰੂ ਜੀ ਨੇ ਇਨ੍ਹਾਂ ਨੂੰ ਸੰਸਕ੍ਰਿਤ ਦੇ ਗ੍ਰੰਥਾਂ ਦਾ ਵੱਖ-ਵੱਖ ਭਾਸ਼ਾਵਾਂ ਵਿਚ ਉਲਥਾ ਕਰਨ ਦਾ ਕੰਮ ਸੌਂਪਿਆ।

ਜ਼ਿਲ੍ਹਾ ਸਿਰਮੌਰ ਦੀ ਦੂਨ, ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਦੇ ਰਾਜ ਦੇ ਕੁਝ ਹਿੱਸੇ 'ਤੇ ਸ੍ਰੀ ਨਗਰ (ਗੜ੍ਹਵਾਲ) ਦੇ ਰਾਜਾ ਫਤਿਹਸ਼ਾਹ ਨੇ ਕਬਜ਼ਾ ਕਰ ਲਿਆ। ਰਾਜਾ ਮੇਦਨੀ ਪ੍ਰਕਾਸ਼ ਨੇ ਕਾਲਪੀ ਰਿਸ਼ੀ ਦੀ ਸਲਾਹ ਮੰਨ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੀ ਰਿਆਸਤ ਵਿਚ ਲਿਆਉਣ ਦਾ ਫੈਸਲਾ ਕਰ ਲਿਆ। ਰਾਜਾ ਮੇਦਨੀ ਪ੍ਰਕਾਸ਼ ਨੇ ਆਪਣੇ ਵਜ਼ੀਰ ਸੋਭਾ ਰਾਮ ਨੂੰ ਗੁਰੂ ਜੀ ਨੂੰ ਸਤਿਕਾਰ ਸਹਿਤ ਲੈ ਕੇ ਆਉਣ ਲਈ ਭੇਜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ੫੦੦ ਤਿਆਰ-ਬਰ-ਤਿਆਰ ਸਿੱਖਾਂ

*ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਨਾਲ ੧੬੮੫ ਈ: ਵਿਚ ਨਾਹਨ ਪੁੱਜ ਗਏ। ਭਾਈ ਸਰੂਪ ਸਿੰਘ ਅਨੁਸਾਰ:

*"ਸਾਲ ਸਤਰਾਂ ਸੈ ਬਤਾਲੀਸ ਬੈਸਾਖੀ ਕੇ ਮੇਲੇ ਨਾਹਨਪਤੀ ਰਾਜਾ ਮੇਦਨੀ ਪ੍ਰਕਾਸ਼ ਕਾ ਭੇਜਾ ਵਜ਼ੀਰ ਅਨੰਦਪੁਰ ਆਇਆ। ਇਸ ਹਾਥ ਬਾਂਧ ਬੇਨਤੀ ਕੀ, ਜੀ ਗਰੀਬ ਨਿਵਾਜ਼! ਤੁਮ੍ਹੈ ਸਣੈ ਪਰਵਾਰ ਰਾਜਾ ਮੇਦਨੀ ਪ੍ਰਕਾਸ਼ ਨੇ ਨਾਹਨ ਬੁਲਾ ਭੇਜਾ ਹੈ, ਜਾਨਾ ਚਾਹੀਏ। ਗੁਰੂ ਜੀ ਸਮੇਂ ਕੀ ਹਾਲਤ ਕੋ ਦੇਖ ਚਲ ਕਰ ਅਨੰਦਪੁਰ ਸੇ ਸਰਮੌਰ ਕੇ ਦੇਸ ਸਤਰਾਂ ਬੈਸਾਖ ਕੇ ਦਿਵਸ ਨਾਹਨ ਨਗਰੀ ਜਾਇ ਬਿਰਾਜੇ।"*

ਗੁਰੂ ਜੀ ਦੇ ਆਉਣ ਦੀ ਖ਼ਬਰ ਸੁਣ ਕੇ ਰਾਜਾ ਫਤਿਹਸ਼ਾਹ ਘਬਰਾ ਗਿਆ ਅਤੇ ਉਸ ਨੇ ਮੇਦਨੀ ਪ੍ਰਕਾਸ਼ ਦਾ ਖੋਹਿਆ ਹੋਇਆ ਇਲਾਕਾ ਵਾਪਸ ਕਰ ਦਿੱਤਾ। ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਜੀ ਨੂੰ ਆਪਣੇ ਪਾਸ ਪੱਕਾ ਨਿਵਾਸ ਕਰਨ ਦੀ ਬੇਨਤੀ ਕੀਤੀ ਅਤੇ ਇਸ ਲਈ ਸੋਹਣੇ-ਸੋਹਣੇ ਟਿਕਾਣੇ ਵੀ ਦਿਖਾਏ। ਭਾਈ ਸਰੂਪ ਸਿੰਘ ਕੌਸ਼ਿਸ਼ ਅਨੁਸਾਰ:

*"ਏਕ ਦਿਵਸ ਰਾਜਾ ਜੀ ਨੇ ਦੀਵਾਨ ਚੰਦ ਜੀ ਸੇ ਪੂਛਾ, ਗੁਰੂ ਜੀ ਕਾ ਕਿਆ ਬੀਚਾਰ ਹੈ, ਹਮੈ ਬਤਾਨਾ ਚਾਹੀਏ। ਆਗੇ ਸੇ ਦੀਵਾਨ ਚੰਦ ਨੇ ਕਿਹਾ, ਰਾਜਨ! ਗੁਰੂ ਜੀ ਜਮਨਾਂ ਨਦੀ ਦੇ ਕਿਨਾਰੇ ਕਾਈ ਇਕਾਂਤ ਥਾਂਇ ਚਾਹਤੇ ਹੈਂ, ਵਹੁ ਹਮੈ ਬਤਾਇ ਦੀਜੀਏ। ਰਾਜਾ ਜੀ ਨੇ ਆਪਨਾ ਵਜ਼ੀਰ ਦੀਵਾਨ ਚੰਦ ਕੇ ਗੈਲ ਭੇਜਾ। ਇਨ੍ਹਾਂ ਆਇ ਪਾਂਵਟਾ ਨਗਰੀ ਕੇ ਨਜਦੀਕ ਜਮਨਾ ਨਦੀ ਕੇ ਕਿਨਾਰੇ ਏਕ ਰਮਨੀਕ ਥਾਂਇ ਆਇ ਦੇਖੀ।"*

ਇਸ ਤਰ੍ਹਾਂ ੧੬੮੫ ਈ: ਨੂੰ ਪਾਉਂਟਾ ਸਾਹਿਬ ਦੀ ਨੀਂਹ ਰੱਖੀ ਗਈ। ਭਾਈ ਸਰੂਪ ਸਿੰਘ ਕੌਸ਼ਿਸ਼ ਅਨੁਸਾਰ:

*"ਸਤਿਗੁਰ ਨਾਹਨ ਸੇ ਚਲ ਸਨੇਂ ਸਨੇਂ ਬੈਸਾਖ ਕੇ ਆਖੀਰ ਪਾਂਵਟਾ ਗਾਉ ਮੇਂ ਆਇ ਬਿਸਰਾਮ ਪਾਇਆ। ਯਹਾਂ ਜੇਠ ਮਾਸ ਕੀ ਸੰਕਰਾਂਤ ਕੇ ਦਿਹੁੰ ਪ੍ਰਿਥਮੇ ਦੀਵਾਨ ਨੰਦ ਚੰਦ ਜੀ ਨੇ ਅਰਦਾਸ ਕੀ- ਬਾਬੇ ਬੁੱਢੇ ਕੇ ਸਾਹਿਬ ਰਾਮ ਕੁਇਰ ਜੀ ਕੇ ਪਾਵਨ ਹਾਥੋਂ ਸੇ ਨੀਂਹ ਰਾਖੀ ਗਈ।"*

ਪਾਉਂਟਾ ਸਾਹਿਬ ਵਿਖੇ ਵਿਦਵਾਨਾਂ ਵੱਲੋਂ ਗੁਰੂ ਜੀ ਦੀ ਛਤਰ-ਛਾਇਆ ਹੇਠ ਸਾਹਿਤ ਦੀ ਰਚਨਾ ਦਾ ਕੰਮ ਫਿਰ ਤੋਂ ਸ਼ੁਰੂ ਹੋ ਗਿਆ। ਪਾਉਂਟਾ ਸਾਹਿਬ ਵਿਖੇ ਇਹ ਵਿਦਵਾਨ ਪੱਕੇ ਤੌਰ 'ਤੇ ਗੁਰੂ ਜੀ ਪਾਸ ਰਹਿਣ ਲੱਗੇ ਅਤੇ ਇਨ੍ਹਾਂ ਵਿਚ ਬਹੁਤ ਸਾਰੇ ਕਵੀ ਵੀ ਆਪਣੇ ਕੋਮਲ ਹੁਨਰ ਦੀ ਰਚਨਾ ਕਰਨ ਲੱਗੇ ਜਿਨ੍ਹਾਂ ਦੀ ਗਿਣਤੀ ੫੨ ਮੰਨੀ ਜਾਂਦੀ ਹੈ। ਇਹ ਕਵੀ ਵੱਖ-ਵੱਖ ਭਾਸ਼ਾਵਾਂ ਦੇ ਮਾਹਿਰ ਸਨ ਅਤੇ ਇਨ੍ਹਾਂ ਦਾ ਪਿਛੋਕੜ ਵੀ ਵੱਖ-ਵੱਖ ਧਰਮਾਂ ਅਤੇ ਇਲਾਕਿਆਂ ਨਾਲ ਸੀ। ਭਾਈ ਮਨੀ ਸਿੰਘ ਜੀ ਵੀ ਇਨ੍ਹਾਂ ਕਵੀਆਂ ਨਾਲ ਸਾਹਿਤ ਰਚਨ ਦੇ ਕੰਮ ਵਿਚ ਵਿਸ਼ੇਸ਼ ਯੋਗਦਾਨ ਪਾਉਂਦੇ ਸਨ। ਇਸ ਸਬੰਧ ਵਿਚ

ਭੱਟ ਸੇਵਾ ਸਿੰਘ ਜੀ ਆਪਣੇ ਕਾਵਿ ਸੰਗ੍ਰਹਿ ਵਿਚ ਲਿਖਦੇ ਹਨ ਕਿ:

*ਦੇਸ਼ ਬਦੇਸ਼ ਤੇ ਸੰਗਤ ਆਵੈ।*
*ਗੋਬਿੰਦ ਕਾ ਦਰਸ਼ਨ ਪਾਵੈ।*
*ਬਾਵਨ ਕਵੀ ਗੁਰੂ ਢਿਗ ਰਹੈ।*
*ਮਨੀਆ ਉਨ ਮਹਿ ਗੁਨੀਆ ਆਹੈ।*

ਇਤਿਹਾਸਕਾਰਾਂ ਅਨੁਸਾਰ ਇਨ੍ਹਾਂ ਕਵੀਆਂ ਦੇ ਨਾਂ ਕਵੀ ਊਦੈ ਰਾਇ ਜੀ, ਕਵੀ ਮਣੀ ਰਾਇ ਜੀ, ਕਵੀ ਅੰਮ੍ਰਿਤ ਰਾਇ ਜੀ, ਕਵੀ ਅੱਲੂ ਜੀ, ਕਵੀ ਆਸਾ ਜੀ, ਕਵੀ ਆਲਮ ਜੀ, ਕਵੀ ਈਸ਼ਰ ਦਾਸ ਜੀ, ਕਵੀ ਸੁਖਦੇਵ ਜੀ, ਕਵੀ ਸੁੱਖਾ ਜੀ, ਕਵੀ ਸੁਖੀਆ ਜੀ, ਕਵੀ ਸੁਦਾਮਾ ਜੀ, ਕਵੀ ਸੈਨਾਪਤੀ ਜੀ, ਕਵੀ ਸ਼ਿਆਮ ਜੀ, ਕਵੀ ਹੀਰ ਜੀ, ਕਵੀ ਹੁਸੈਨ ਅਲੀ ਜੀ, ਕਵੀ ਹੰਸ ਰਾਜ ਜੀ, ਕਵੀ ਕੱਲੂ ਜੀ, ਕਵੀ ਕੁਵਰੈਸ਼ ਜੀ, ਕਵੀ ਖਾਨ ਚੰਦ ਜੀ, ਕਵੀ ਗੁਣੀਆ ਜੀ, ਕਵੀ ਗੁਰਦਾਸ ਜੀ, ਕਵੀ ਗੋਪਾਲ ਜੀ, ਕਵੀ ਚੰਦਨ ਜੀ, ਕਵੀ ਚੰਦਾ ਜੀ, ਕਵੀ ਜਮਾਲ ਜੀ, ਕਵੀ ਟਹਕਨ ਜੀ, ਕਵੀ ਧਰਮ ਜੀ, ਕਵੀ ਧੰਨਾ ਜੀ, ਕਵੀ ਧਿਆਨ ਜੀ, ਕਵੀ ਨਾਨੂ ਜੀ, ਕਵੀ ਨਿਸ਼ਚਲ ਦਾਸ ਜੀ, ਕਵੀ ਨਿਹਾਲ ਚੰਦ ਜੀ, ਕਵੀ ਨੰਦ ਜੀ, ਕਵੀ ਨੰਦ ਲਾਲ ਜੀ, ਕਵੀ ਪਿੰਡੀ ਦਾਸ ਜੀ, ਕਵੀ ਬੱਲਭ ਜੀ, ਕਵੀ ਸੱਲੂ ਜੀ, ਕਵੀ ਬਿਧੀ ਚੰਦ ਜੀ, ਕਵੀ ਬੁਲੰਦ ਜੀ, ਕਵੀ ਬ੍ਰਿਖ ਜੀ, ਕਵੀ ਬ੍ਰਿਜ ਲਾਲ ਜੀ, ਕਵੀ ਮਥੁਰਾ ਜੀ, ਕਵੀ ਮਦਨ ਜੀ, ਕਵੀ ਮਦਨ ਗਿਰੀ ਜੀ, ਕਵੀ ਮੱਲੂ ਜੀ, ਕਵੀ ਮਾਨ ਦਾਸ ਜੀ, ਕਵੀ ਮਾਲਾ ਜੀ, ਕਵੀ ਮੰਗਲ ਜੀ, ਕਵੀ ਰਾਮ ਜੀ, ਕਵੀ ਰਾਵਲ ਜੀ, ਕਵੀ ਰੋਸ਼ਨ ਲਾਲ ਜੀ ਅਤੇ ਕਵੀ ਲੱਖਾ ਜੀ ਦੱਸੇ ਹਨ। ਗੁਰੂ ਜੀ ਨੇ ਬਹੁਤ ਸਾਰੇ ਪੁਰਾਤਨ ਸਾਹਿਤ ਦਾ ਸਰਲ ਭਾਸ਼ਾ ਵਿਚ ਅਨੁਵਾਦ ਇਨ੍ਹਾਂ ਕਵੀਆਂ ਅਤੇ ਵਿਦਵਾਨਾਂ ਤੋਂ ਹੀ ਕਰਵਾਇਆ ਸੀ ਤਾਂ ਜ਼ੋ ਆਮ ਲੋਕ ਇਨ੍ਹਾਂ ਰਚਨਾਵਾਂ ਨੂੰ ਸਮਝ ਸਕਣ। ਇਨ੍ਹਾਂ ਰਚਨਾਵਾਂ ਦਾ ਸੰਗ੍ਰਹਿ ਵਿੱਦਿਆ ਸਾਗਰ ਨਾਂ ਦੇ ਗ੍ਰੰਥ ਵਿਚ ਸੀ ਜੋ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਸਮੇਂ ਜਾਂ ਤਾਂ ਸ਼ਾਹੀ ਫੌਜਾਂ ਨੇ ਸਾੜ ਦਿੱਤਾ ਜਾਂ ਫੇਰ ਸ੍ਰੀ ਅਨੰਦਪੁਰ ਸਾਹਿਬ ਛੱਡਣ ਸਮੇਂ ਸਰਸਾ ਨਦੀ ਨੂੰ ਪਾਰ ਕਰਦਿਆਂ ਪਾਣੀ ਦੇ ਤੇਜ ਵਹਾਅ ਵਿਚ ਰੁੜ ਗਿਆ। ਇਸ ਸਾਹਿਤ ਦਾ ਵਜ਼ਨ ੯ ਮਣ ਦੱਸਿਆ ਜਾਂਦਾ ਹੈ। ਇਨ੍ਹਾਂ ਕਵੀਆਂ ਦੀਆਂ ਕੁਝ ਰਚਨਾਵਾਂ ਭਾਈ ਸੰਤੋਖ ਸਿੰਘ ਜੀ ਨੂੰ ਪ੍ਰਾਪਤ ਹੋਈਆਂ ਸਨ ਜਿਸ ਦਾ ਜ਼ਿਕਰ ਉਨ੍ਹਾਂ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕੀਤਾ ਹੈ:

*–ਹਮ ਭੀ ਕਰਹਿ ਬਖਾਨੀ। ਕਹੈਂ ਖਾਲਸੇ ਕੇ ਹਿਤ ਬਾਨੀ।*
*ਆਦਿ ਮਹਾਭਾਰਤ ਜੋ ਆਨ। ਭਾਖਾ ਸਭ ਕੋ ਕਰਤ ਸੁਜਾਨ।*
*ਸੋ ਹਮ ਪੰਥ ਹੇਤ ਕਰਵਾਵੈਂ। ਪਠਹਿੰ ਆਪ ਸਭਹੂਨ ਸੁਨਾਵੈਂ।*
*– ਹੁਤੇ ਬੰਵਜਾ ਕਵਿ ਗੁਰੂ ਪਾਸ। ਸਭਿ ਹੀ ਬਾਨੀ ਕਰਹਿ ਪ੍ਰਕਾਸ।*
*ਸਤਿਗੁਰ ਸਭ ਇਕਤ੍ਰ ਕਰਵਾਵੈਂ। ਪੜੇ ਦੀਰਘ ਪਰ ਲਿਖਵਾਵੈਂ।*

*ਨਾਮ ਗ੍ਰੰਥ ਕੋ ਵਿਦਿਯਾਸਾਗਰ। ਰਾਖੌ ਕੀਨੋ ਸ੍ਰੀ ਪ੍ਰਭ ਨਾਗਰ।*
*- ਦੋਹਿਰਾ॥*
*ਤਿਨ ਕਵਿਜਨ ਬਾਨੀ ਰਚੀ ਲਿਖ ਕਾਗਦ ਤੁਲਵਾਇ।*
*ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ।*
*ਬਿਦਯਾਸਾਗਰ ਤਿਸ ਗ੍ਰੰਥ ਕੋ ਨਾਮ ਧਰਯੋ ਕਰ ਪ੍ਰੀਤਿ।*
*ਨਾਨਾ ਬਿਧ ਕਵਿਤਾ ਰਚੀ ਰਖ ਰਖ ਨੌ ਰਸ ਰੀਤਿ।*
*ਮਚਯੋ ਜੰਗ ਗੁਰੂ ਸੰਗ ਬਡੋ ਰਹਿਓ ਗ੍ਰੰਥ ਸੋ ਬੀਚ।*
*ਪ੍ਰਥਕ ਪ੍ਰਥਕ ਪੜ੍ਹੇ ਹੁਤੇ ਲੁਟਾਂਯੇ ਸੁ ਗ੍ਰੰਥ ਬਿਖਰੇ।*
*ਇਕ ਥਲ ਰਹਯੋ ਨ ਇਮ ਗਯੋ ਜਿਸ ਤੇ ਮਿਲਯੋ ਨ ਫੇਰ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਰਹਿੰਦਿਆਂ ਆਪ ਵੀ ਬਹੁਤ ਸਾਰੀ ਬਾਣੀ ਦੀ ਰਚਨਾ ਕੀਤੀ। ਗੁਰੂ ਜੀ ਅਕਸਰ ਚੰਨ ਚਾਨਣੀ ਰਾਤ ਵਿਚ ਜਮਨਾ ਦੇ ਕੰਢੇ ਰਮਣੀਕ ਸਥਾਨ 'ਤੇ ਕਵੀ ਦਰਬਾਰ ਕਰਵਾਇਆ ਕਰਦੇ ਸਨ। ਚੰਗਾ ਸਾਹਿਤ ਰਚਣ ਵਾਲੇ ਕਵੀਆਂ ਦੀ ਭਰਪੂਰ ਹੌਂਸਲਾ ਅਫ਼ਜਾਈ ਕਰਦੇ ਅਤੇ ਇਨਾਮ ਤਕਸੀਮ ਕਰਦੇ ਸਨ। ਇਕ ਘਟਨਾ ਪ੍ਰਸਿੱਧ ਹੈ ਕਿ ਕਵੀ ਚੰਦਨ ਨੇ ਭਰੇ ਕਵੀ ਦਰਬਾਰ ਵਿਚ ਆਪਣੀ ਬਹੁਤ ਸੁੰਦਰ ਕਵਿਤਾ ਪੇਸ਼ ਕੀਤੀ:

*ਨਵਸਾਤ ਤਿਯੇ ਨਵਸਾਤ ਕਿਯੇ ਨਵਸਾਤ ਪਿਯੇ ਨਵਸਾਤ ਪਿਯਾਏ।*
*ਨਵਸਾਤ ਰਚੇ ਨਵਸਾਤ ਬਦੇ ਨਵਸਾਤ ਪਿਯਾ ਪਹਿ ਦਾਯਕ ਪਾਏ।*
*ਜੀਤ ਕਲਾ ਨਵ ਸਾਤਠ ਕੀ ਨਵਸਾਤਨ ਕੇ ਮੁਖ ਅੰਚਰ ਛਾਏ।*
*ਮਾਨਹੁ ਮੇਘ ਕੈ ਮੰਡਲ ਮੇਂ ਕਵਿ ਚੰਦਨ ਚੰਦ ਕਲੇਵਰ ਛਾਏ।*

ਗੁਰੂ ਜੀ ਨੇ ਕਵੀ ਚੰਦਨ ਜੀ ਦੀ ਰਚਨਾ ਤੋਂ ਪ੍ਰਸੰਨ ਹੋ ਕੇ ਬਹੁਤ ਸਾਰੀਆਂ ਮੋਹਰਾਂ ਇਨਾਮ ਵਿਚ ਦਿੱਤੀਆਂ। ਕਵੀ ਚੰਦਨ ਨੂੰ ਆਪਣੀ ਰਚਨਾ ਦਾ ਇਤਨਾ ਹੰਕਾਰ ਹੋ ਗਿਆ ਕਿ ਉਹ ਕਹਿਣ ਲੱਗ ਪਿਆ 'ਮੇਰੀ ਕਵਿਤਾ ਦੇ ਅਰਥ ਤਾਂ ਕੋਈ ਉੱਚ ਬੁੱਧੀ ਵਾਲਾ ਹੀ ਕਰ ਸਕਦਾ ਹੈ।' ਗੁਰੂ ਜੀ ਨੇ ਕਵੀ ਚੰਦਨ ਜੀ ਦਾ ਹੰਕਾਰ ਤੋੜਨ ਲਈ ਕਵੀ ਚੰਦਨ ਜੀ ਵੱਲੋਂ ਸੁਣਾਏ ਮੁਸ਼ਕਲ ਸਵੱਈਆਂ ਦੇ ਅਰਥ ਆਪਣੇ ਘੋੜਿਆਂ ਦੀ ਸੇਵਾ ਕਰਨ ਵਾਲੇ ਸਿਦਕੀ ਸਿੱਖ ਭਾਈ ਧੰਨਾ ਜੀ ਨੂੰ ਕਰਨ ਲਈ ਕਿਹਾ। ਗੁਰੂ ਜੀ ਦਾ ਹੁਕਮ ਹਾਸਲ ਕਰ ਕੇ ਭਾਈ ਧੰਨਾ ਜੀ ਨੇ ਕਵੀ ਚੰਦਨ ਦੀ ਕਵਿਤਾ ਦੇ ਅਰਥ ਕਰਨੇ ਸ਼ੁਰੂ ਕੀਤੇ, "ਸੋਲ੍ਹਾਂ ਸਾਲ ਦੀ ਸੁੰਦਰੀ ਨੇ ਸੋਲ੍ਹਾਂ ਸ਼ਿੰਗਾਰ ਕੀਤੇ। ਉਸ ਦਾ ਪਤੀ ਸੋਲ੍ਹਾਂ ਮਹੀਨਿਆਂ ਪਿੱਛੋਂ ਪਰਦੇਸ ਤੋਂ ਆਇਆ ਹੈ। ਪਤਨੀ ਨੇ ਖੁਸ਼ੀ ਵਿਚ ਉਸ ਨੂੰ ਸੋਲ੍ਹਾਂ ਤਰ੍ਹਾਂ ਦੇ ਭੋਜਨ ਖਲਾਏ। ਫੇਰ ਸੋਲ੍ਹਾਂ ਘਰਾਂ ਵਾਲੀ ਚੌਪੜ ਦੀ ਬਾਜ਼ੀ ਲਾਈ ਗਈ। ਦੋਹਾਂ ਨੇ ਸੋਲ੍ਹਾਂ-ਸੋਲ੍ਹਾਂ ਚਾਲਾਂ ਚੱਲੀਆਂ। ਸੋਲ੍ਹਾਂ ਨਰਦਾਂ ਵਾਲੀ ਬਾਜ਼ੀ ਜਿੱਤ ਕੇ ਸੋਲ੍ਹਾਂ ਸਾਲਾ ਸੁੰਦਰੀ ਨੇ ਮੂੰਹ ਸ਼ਰਮ ਨਾਲ ਢੱਕ ਲਿਆ। ਕਵੀ ਚੰਦਨ ਆਖਦਾ ਹੈ ਇਹ ਢੱਕਿਆ ਮੁਖੜਾ ਇਸ ਤਰ੍ਹਾਂ ਸ਼ੋਭਾ

ਪਾ ਰਿਹਾ ਹੈ ਮਾਨੋ ਚੰਦਰਮਾ ਨੂੰ ਬੱਦਲਾਂ ਨੇ ਘੇਰ ਲਿਆ ਹੈ। " ਕਵੀ ਧੰਨਾ ਜੀ ਵੱਲੋਂ ਕੀਤੇ ਇਤਨੇ ਸੁੰਦਰ ਅਰਥ ਸੁਣ ਕੇ ਸਾਰੇ ਹੈਰਾਨ ਰਹਿ ਗਏ। ਭਾਈ ਸੰਤੋਖ ਸਿੰਘ ਜੀ ਇਸ ਘਟਨਾ ਦਾ ਜ਼ਿਕਰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕਰਦੇ ਲਿਖਦੇ ਹਨ ਕਿ:

*ਸੁਨ ਧੰਨਾ ਸਿੰਘ ਅਰਥ ਬਖਾਨਾ। ਤ੍ਰਿਯ ਖੋੜਸ ਬਰਖਨ ਬਯ ਬਾਨਾ।*
*ਤਨ ਖੋੜਸ ਸਿੰਗਾਰ ਸੁਹਾਯੋ। ਖੋੜਸ ਮਾਸਨ ਮੇ ਪਿਯ ਆਯੋ।*
*ਖੋੜਸ ਘਰ ਕੋ ਚੋਪਰ ਰਚਯੋ। ਖੋੜਸ ਦਾਵ ਲਾਯ ਸੁਖ ਮਚਯੋ।*
*ਸੋਈ ਖੋੜਸ ਪਯਾਰੇ ਲਾਯੋ। ਖੋੜਸ ਕੀ ਬਾਜੀ ਜੈ ਪਾਯੋ।*
*ਖੋੜਸ ਕਲਾ ਚੰਦਮੁਖ ਜੋਈ। ਹਾਰ ਪਾਯ ਤ੍ਰਿਯ ਛਾਦਤ ਸੋਈ।*
*ਮਨਹੁ ਮੇਘ ਮੇ ਨਿਸਪਤਿ ਛਾਯੇ। ਇਮ ਅੰਚਰ ਮਹਿ ਮੁਖ ਦਰਸਾਯੋ।*

ਗੁਰੂ ਜੀ ਨੇ ਭਾਈ ਧੰਨਾ ਜੀ ਨੂੰ ਵੀ ਕਵਿਤਾ ਸੁਣਾਉਣ ਲਈ ਕਿਹਾ ਅਤੇ ਕਵੀ ਚੰਦਨ ਜੀ ਨੂੰ ਹੁਕਮ ਕੀਤਾ ਕਿ ਉਹ ਭਾਈ ਧੰਨਾ ਜੀ ਦੀ ਕਵਿਤਾ ਦੇ ਅਰਥ ਕਰ ਕੇ ਸਮਝਾਉਣ। ਕਵੀ ਚੰਦਨ ਜੀ ਦੇ ਮਨ ਵਿਚ ਵਿਚਾਰ ਆਇਆ ਕਿ ਇਨ੍ਹਾਂ ਘੋੜਿਆਂ ਨੂੰ ਘਾਹ ਪਾਉਣ ਵਾਲੇ ਨੇ ਕੀ ਕਵਿਤਾ ਰਚਨੀ ਹੈ, ਜੇਕਰ ਕੋਈ ਤੁਕਬੰਦੀ ਕਰ ਵੀ ਲਈ ਤਾਂ ਉਹ ਇਤਨੀ ਉੱਚ ਪਾਏ ਦੀ ਤਾਂ ਹੋ ਨਹੀਂ ਸਕਦੀ ਜਿਸ ਦੇ ਮੈਂ ਅਰਥ ਨਾ ਕਰ ਸਕਾਂ।

ਗੁਰੂ ਜੀ ਦੇ ਹੁਕਮ ਅਨੁਸਾਰ ਕਵੀ ਧੰਨਾ ਜੀ ਨੇ ਕਵਿਤਾ ਦੀ ਰਚਨਾ ਕਰ ਕੇ ਭਰੇ ਦਰਬਾਰ ਵਿਚ ਸੁਣਾਈ:

*ਮੀਨ ਮਰੇ ਜਲ ਕੇ ਪਰਸੇ ਕਬਹੂੰ ਨ ਮਰੇ ਪਰ ਪਾਵਕ ਪਾਏ।*
*ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨ ਮਰੇ ਤਨ ਤਾਪ ਕੇ ਆਏ।*
*ਤੀਯ ਮਰੇ ਪਿਯ ਕੇ ਪਰਸੇ ਕਬਹੂੰ ਨ ਮਰੇ ਪਰਦੇਸ ਸਿਧਾਏ।*
*ਗੂੜ ਮੈਂ ਬਾਤ ਕਹੀ ਦਿਜਰਾਜ ਬਿਚਾਰ ਸਕੇ ਨ ਬਿਨਾ ਚਿਤ ਲਾਏ।*
*ਕਉਲ ਮਰੇ ਰਵਿ ਕੇ ਪਰਸੇ ਕਬਹੂੰ ਨ ਮਰੇ ਸਸਿ ਕੀ ਛਬਿ ਪਾਏ।*
*ਮਿਤ੍ਰ ਮਰੇ ਮਿਤ ਕੇ ਮਿਲਬੇ ਕਬਹੂੰ ਨ ਮਰੇ ਜਬ ਦੂਰ ਸਿਧਾਏ।*
*ਸਿੰਘ ਮਰੇ ਜਬ ਮਾਸ ਮਿਲੇ ਕਬਹੂੰ ਨ ਮਰੇ ਜਬ ਹਾਥ ਨ ਆਏ।*
*ਗੂੜ ਮੈਂ ਬਾਤ ਕਹੀ ਦਿਜਰਾਜ ਬਿਚਾਰ ਸਕੇ ਨ ਬਿਨ ਚਿਤ ਲਾਏ।*

ਕਵੀ ਚੰਦਨ ਜੀ ਸਮੇਤ ਸਾਰੇ ਹੀ ਕਵੀ ਇਹ ਕਵਿਤਾ ਸੁਣ ਹੈਰਾਨ ਰਹਿ ਗਏ। ਕਵੀ ਚੰਦਨ ਜੀ ਦਾ ਬੁਰਾ ਹਾਲ ਸੀ ਉਹ ਇਸ ਦੇ ਅਰਥ ਕਰਨ ਤੋਂ ਅਸਮਰੱਥ ਸਨ। ਭਰੀ ਸਭਾ ਵਿਚ ਕਵੀ ਚੰਦਨ ਜੀ ਦਾ ਹੰਕਾਰ ਚਕਨਾਚੂਰ ਹੋ ਗਿਆ। ਉਹ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਿਆ। ਗੁਰੂ ਜੀ ਨੇ ਕਵੀ ਚੰਦਨ ਜੀ ਦਾ ਹਾਲ ਦੇਖ ਭਾਈ ਧੰਨਾ ਜੀ ਨੂੰ ਹੀ ਇਸ ਅਰਥ ਕਰਨ ਲਈ ਕਿਹਾ। ਕਵੀ ਧੰਨਾ ਜੀ ਨੇ ਦੱਸਿਆ ਕਿ ਇਸ ਕਵਿਤਾ ਦੇ ਅਰਥ ਤਾਂ ਬਹੁਤ ਸਰਲ ਹਨ ਖਿਆਲ ਸਿਰਫ ਇਸ ਗੱਲ ਦਾ ਰੱਖਣਾ ਹੈ ਕਿ

ਵਿਸ਼ਰਾਮ ਕਿੱਥੇ ਦੇਣਾ ਹੈ। ਆਮ ਦ੍ਰਿਸ਼ਟੀ ਨਾਲ ਪੜ੍ਹਿਆਂ ਹਰ ਵਿਅਕਤੀ ਹੈਰਾਨ ਰਹਿ ਜਾਂਦਾ ਹੈ ਕਿ ਮੱਛੀ ਜਲ ਦੇ ਸਪਰਸ਼ ਨਾਲ ਕਿਵੇਂ ਮਰ ਸਕਦੀ ਹੈ ਤੇ ਅੱਗ ਦੇ ਸਪਰਸ਼ ਨਾਲ ਕਿਵੇਂ ਜਿੰਦਾ ਰਹਿ ਸਕਦੀ ਹੈ। ਪਰ ਜੇਕਰ ਅਸੀਂ ਪੰਕਤੀ ਦਾ ਵਿਸ਼ਰਾਮ 'ਪਰਸੇ' ਸ਼ਬਦ ਨਾਲ ਲਾਵਾਂਗੇ ਤਾਂ ਅਰਥ ਉਲਟ ਨਿਕਲਣਗੇ, ਪਰ ਜੇ ਪੂਰੀ ਪੰਕਤੀ ਦਾ ਵਿਸ਼ਰਾਮ 'ਕਬਹੂੰ ਨ' ਦੇ ਨਾਲ ਲਾਵਾਂਗੇ ਤਾਂ ਅਰਥ 'ਮੱਛੀ ਕਦੀ ਵੀ ਪਾਣੀ ਦੇ ਸਪਰਸ਼ ਨਾਲ ਨਹੀਂ ਮਰਦੀ ਪਰ ਅਗਨੀ ਦੇ ਸਪਰਸ਼ ਨਾਲ ਤੁਰੰਤ ਮਰ ਜਾਂਦੀ ਹੈ' ਹੋਣਗੇ। ਭਾਈ ਧੰਨਾ ਜੀ ਦੇ ਇਕ ਪੰਕਤੀ ਦੇ ਅਰਥ ਕਰਨ ਨਾਲ ਹੀ ਸਾਰੀ ਕਵਿਤਾ ਦੇ ਅਰਥ ਸਾਰਿਆਂ ਨੂੰ ਸਮਝ ਆ ਗਏ। ਭਾਈ ਧੰਨਾ ਜੀ ਤੋਂ ਖੁਸ਼ ਹੋ ਗੁਰੂ ਜੀ ਨੇ ਸਿਰੋਪਾਓ ਵਜੋਂ ਇਕ ਸੁੰਦਰ ਦਸਤਾਰ ਅਤੇ ਆਪਣੇ ਕੇਸਾਂ ਦਾ ਕੰਘਾ ਬਖ਼ਸ਼ਿਸ਼ ਕੀਤਾ।

ਪਾਉਂਟਾ ਸਾਹਿਬ ਵਿਖੇ ਚਾਰ ਸਾਲ ਦਾ ਨਿਵਾਸ ਕਰਨ ਤੋਂ ਬਾਅਦ ਗੁਰੂ ਜੀ ੧੬੮੯ ਈ: ਵਿਚ ਪਾਉਂਟਾ ਸਾਹਿਬ ਦੀ ਸਾਂਭ-ਸੰਭਾਲ ਭਾਈ ਬਿਸ਼ਨ ਸਿੰਘ ਜੀ ਦੇ ਹਵਾਲੇ ਕਰ ਕੇ ਵਾਪਸ ਸ੍ਰੀ ਅਨੰਦਪੁਰ ਸਾਹਿਬ ਆ ਗਏ। ਸ੍ਰੀ ਅਨੰਦਪੁਰ ਸਾਹਿਬ ਵਿਖੇ ਆ ਕੇ ਗੁਰੂ ਜੀ ਨੇ ਹੋਲੇ ਮਹੱਲੇ ਦੀ ਮਰਯਾਦਾ ਲਾਗੂ ਕੀਤੀ ਅਤੇ ੧੬੯੯ ਈ: ਨੂੰ ਖਾਲਸੇ ਦੀ ਸਾਜਨਾ ਕਰ ਕੇ ਸਿੱਖ ਪੰਥ ਦੀ ਇਕ ਨਿਵੇਕਲੀ ਪਹਿਚਾਣ ਕਾਇਮ ਕਰ ਦਿੱਤੀ। ਇਸ ਸਮੇਂ ਦੌਰਾਨ ਹੀ ਭਾਈ ਧੰਨਾ ਜੀ ਵੀ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਭਾਈ ਧੰਨਾ ਸਿੰਘ ਬਣ ਗਏ।

ਸੰਨ ੧੭੦੨ ਈ: ਵਿਚ ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਹਾਲਾਤ ਨੂੰ ਮੁੱਖ ਰੱਖਦਿਆਂ ਬਹੁਤ ਸਾਰੇ ਵਿਦਵਾਨਾਂ ਨੂੰ ਆਪਣੇ-ਆਪਣੇ ਪਿੰਡ ਭੇਜ ਦਿੱਤਾ। ਭਾਈ ਧੰਨਾ ਸਿੰਘ ਜੀ ਵੀ ਆਪਣੇ ਪਿੰਡ ਨੌਸ਼ਹਿਰਾ ਪੰਨੂਆਂ ਆ ਗਏ ਅਤੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਲੱਗੇ। ਨੌਸ਼ਹਿਰੇ ਦੀ ਸੰਗਤ ਨੂੰ ਗੁਰੂ ਜੀ ਅਤੇ ਮਾਤਾਵਾਂ ਵੱਲੋਂ ਸਮੇਂ-ਸਮੇਂ ਭੇਜੇ ਗਏ ਹੁਕਮਨਾਮਿਆਂ ਤੋਂ ਇਲਾਕੇ ਦੀ ਸੰਗਤ ਦਾ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਪਿਆਰ ਦਾ ਭਲੀ-ਭਾਂਤ ਪਤਾ ਲੱਗ ਜਾਂਦਾ ਹੈ।

ਗੁਰੂ ਜੀ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਣ ਤੋਂ ਬਾਅਦ ਚਮਕੌਰ ਸਾਹਿਬ ਦੀ ਜੰਗ ਅਤੇ ਅਤਿ ਕਠਿਨ ਸਮੇਂ ਵਿਚ ਅਲੱਗ-ਅਲੱਗ ਥਾਂਵਾਂ 'ਤੇ ਵਿਚਰਦੇ ਮੁਕਤਸਰ ਸਾਹਿਬ ਪਹੁੰਚ ਗਏ ਸਨ। ਇੱਥੇ ਸੂਬਾ-ਸਰਹਿੰਦ ਵਜ਼ੀਰ ਖਾਂ ਦੀਆਂ ਫੌਜਾਂ ਗੁਰੂ ਜੀ ਦਾ ਪਿੱਛਾ ਕਰਦੀਆਂ ਆ ਰਹੀਆਂ ਸਨ। ਸਿੱਖਾਂ ਨੇ ਡਟ ਕੇ ਸ਼ਾਹੀ ਫੌਜਾਂ ਦਾ ਮੁਕਾਬਲਾ ਕੀਤਾ। ਭਾਈ ਧੰਨਾ ਸਿੰਘ ਜੀ ਵੀ ਇੱਥੇ ਮੁਕਤਸਰ ਦੀ ਜੰਗ ਵਿਚ ਵਜ਼ੀਰ ਖਾਂ ਦੀਆਂ ਫੌਜਾਂ ਦਾ ਡਟ ਕੇ ਮੁਕਾਬਲਾ ਕਰਦਿਆਂ ਸ਼ਹੀਦੀ ਪ੍ਰਾਪਤ ਕਰ ਗਏ। ਭਾਈ ਧੰਨਾ ਸਿੰਘ ਜੀ ਦੀ ਆਪਣੀ ਕੋਈ ਔਲਾਦ ਨਹੀਂ ਸੀ। ਉਨ੍ਹਾਂ ਦੇ ਭਰਾ ਭਾਈ ਧਰਮ ਸਿੰਘ ਤੇ ਭਾਈ ਕਰਮ ਸਿੰਘ ਦੀ ਬੰਸ ਅੱਜ ਵੀ ਪਿੰਡ ਨੌਸ਼ਹਿਰਾ ਪੰਨੂਆਂ ਵਿਖੇ ਅਬਾਦ ਹੈ। ਇਨ੍ਹਾਂ ਪਾਸ ਹੀ ਭਾਈ ਧੰਨਾ ਸਿੰਘ ਜੀ ਨੂੰ ਗੁਰੂ ਸਾਹਿਬਾਨ ਵੱਲੋਂ ਬਖ਼ਸ਼ੀਆਂ ਨਿਸ਼ਾਨੀਆਂ ਅਤੇ ਹੁਕਮਨਾਮੇ

ਸੰਭਾਲੇ ਹੋਏ ਸਨ। ੧੯੭੮ ਈ: ਵਿਚ ਪਿੰਡ ਵਾਲਿਆਂ ਨੇ ਰਲ ਕੇ ਭਾਈ ਧੰਨਾ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ ਅਤੇ ਇੱਥੇ ਹੀ ਗੁਰੂ ਜੀ ਵੱਲੋਂ ਭਾਈ ਧੰਨਾ ਸਿੰਘ ਜੀ ਨੂੰ ਬਖ਼ਸ਼ਿਸ਼ ਕੀਤੀ ਦਸਤਾਰ, ਕੰਘਾ ਅਤੇ ਨੌਸ਼ਹਿਰਾ ਵਾਸੀਆਂ ਦੇ ਨਾਂ 'ਤੇ ਭੇਜੇ ਹੁਕਮਨਾਮੇ ਸੰਗਤਾਂ ਦੇ ਦਰਸ਼ਨ ਲਈ ਰੱਖੇ ਹੋਏ ਹਨ।

**ਸ੍ਰੋਤ ਪੁਸਤਕਾਂ**

*੧. ਪ੍ਰੋ. ਪਿਆਰਾ ਸਿੰਘ ਪਦਮ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ*
*੨. ਭਾਈ ਕਾਨ੍ਹ ਸਿੰਘ ਨਾਭਾ- ਮਹਾਨ ਕੋਸ਼*
*੩. ਭਾਈ ਸਰੂਪ ਸਿੰਘ ਕੌਸ਼ਿਸ਼- ਗੁਰੂ ਕੀਆਂ ਸਾਖੀਆਂ*
*੪. ਸ. ਅਮਰਜੀਤ ਸਿੰਘ- ਪੰਜਾਬ ਦੇ ਪਿੰਡ ਸ਼ਹਿਰ ਤੇ ਕਸਬੇ*
*੫. ਸ. ਹੁਸ਼ਿਆਰ ਸਿੰਘ ਦਲੇਹ- ਜੱਟਾਂ ਦਾ ਇਤਿਹਾਸ*
*੬. ਭਾਈ ਵੀਰ ਸਿੰਘ- ਕਲਗੀਧਰ ਚਮਤਕਾਰ*
*੭. ਸ. ਰਛਪਾਲ ਸਿੰਘ- ਪੰਜਾਬ ਕੋਸ਼*
*੮. ਡਾ. ਰਤਨ ਸਿੰਘ ਜੱਗੀ- ਸਿੱਖ ਪੰਥ ਵਿਸ਼ਵਕੋਸ਼*

■

---

*ਜ਼ਫ਼ਰਨਾਮਾ...* *(ਸਫ਼ਾ ੪੧ ਦਾ ਬਾਕੀ)*

ਕਿ ਵੱਡੇ-ਵੱਡੇ ਸੂਰਮਿਆਂ ਦੀ ਮੱਤ ਮਾਰੀ ਗਈ।

ਗੁਰੂ ਸਾਹਿਬ ਜੀ ਨੇ ਸ਼ਿਅਰਾਂ ਦੀ ਬੰਦਸ਼ ਬੜੀ ਚੁਸਤ ਹੈ। ਰਵਾਨੀ ਅਤੇ ਲੈਅ ਕਮਾਲ ਦੀ ਹੈ। ਅਧਿਆਤਮਿਕ ਰੰਗਣ ਅਤੇ ਬੀਰ-ਰਸੀ ਰੰਗਣ ਨੇ ਸ਼ਿਅਰਾਂ ਵਿਚ ਖ਼ੂਬਸੂਰਤੀ ਭਰੀ ਹੈ। ਸ਼ਿਅਰਾਂ ਦੀਆਂ ਬਹੁਤ ਸਾਰੀਆਂ ਤੁਕਾਂ ਦਾ ਅਰੰਭ 'ਕਿ', ਚਿ' ਅਤੇ 'ਨ' ਸ਼ਬਦ ਨਾਲ ਕਰ ਕੇ ਕਮਾਲ ਦੀ ਪ੍ਰਗੀਤਕ ਧੁਨ ਪੈਦਾ ਕੀਤੀ ਹੈ। ਸੱਚਮੁੱਚ ਗੁਰੂ ਜੀ ਫ਼ਾਰਸੀ ਜ਼ੁਬਾਨ 'ਤੇ ਪੂਰੀ ਪਕੜ ਰੱਖਦੇ ਹਨ ਅਤੇ ਕਾਵਿ-ਸ਼ੈਲੀ ਉਨ੍ਹਾਂ ਕੋਲ ਅਗੰਮੀ ਅਤੇ ਰੂਹਾਨੀ ਹੈ। ਲੈਅ ਭਰੇ ਬਹਿਰ ਵਿਚ ਸੁੰਦਰ ਛੰਦ-ਬੰਦੀ 'ਜ਼ਫ਼ਰਨਾਮਾ' ਦਾ ਸਾਹਿਤਕ ਕਮਾਲ ਹੈ।

ਸਾਰੰਸ਼ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਜ਼ਫ਼ਰਨਾਮਾ ਇਤਿਹਾਸਿਕ, ਸਿਧਾਂਤਕ ਅਤੇ ਸਾਹਿਤਕ ਤਿੰਨਾਂ ਪੱਖਾਂ ਤੋਂ ਹੀ ਇਕ ਵਡਮੁੱਲੀ ਰਚਨਾ ਹੈ। ਇਸ ਦਾ ਸੰਦੇਸ਼ ਅੱਜ ਦੇ ਯੁੱਗ ਵਿਚ ਵੀ ਰਾਜਸੀ ਤਾਕਤ ਵਾਲੇ ਵਿਅਕਤੀਆਂ ਨੂੰ ਸਹੀ ਰਾਹ ਦਿਖਾ ਸਕਦਾ ਹੈ। ਇਸ ਵਿਚਲੇ ਸੱਚਾਈ, ਨੇਕੀ ਅਤੇ ਧਰਮ ਦੇ ਰਸਤੇ 'ਤੇ ਚੱਲਣ ਦੇ ਉਪਦੇਸ਼ ਦੀ ਅੱਜ ਦੇ ਦੁਨਿਆਵੀ ਹਾਕਮਾਂ ਨੂੰ ਵੀ ਸਖਤ ਜ਼ਰੂਰਤ ਹੈ।

■

---

# ਮਹਾਂਕਵੀ ਭਾਈ ਸੰਤੋਖ ਸਿੰਘ ਦੀ ਇਤਿਹਾਸ ਨੂੰ ਦੇਣ

-ਡਾ. ਪਰਮਜੀਤ ਸਿੰਘ ਮਾਨਸਾ*

ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦਾ ਨਾਮ ਇਕ ਪ੍ਰਸਿੱਧ ਸਿੱਖ ਇਤਿਹਾਸਕਾਰ ਦੇ ਰੂਪ ਵਿਚ ਸਾਡੇ ਸਾਹਮਣੇ ਆਉਂਦਾ ਹੈ। ਉਨ੍ਹਾਂ ਨੇ 'ਸ੍ਰੀ ਗੁਰ ਨਾਨਕ ਪ੍ਰਕਾਸ਼' ਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਰਚਨਾ ਕੀਤੀ। ਜੋ ਕਿ ਉਨ੍ਹਾਂ ਦੀ ਸਿੱਖ-ਪੰਥ ਨੂੰ ਮਹਾਨ ਦੇਣ ਹੈ।

ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਰਾਹੀਂ ਸਿੱਖ ਇਤਿਹਾਸ ਨੂੰ ਕਾਵਿਕ ਰੂਪ ਵਿਚ ਕਾਨੀਬੰਦ ਕਰਨ ਦਾ ਯੋਗ ਉਪਰਾਲਾ ਕੀਤਾ। ਕਵੀ ਜੀ ਦੀ ਯੋਗਤਾ ਉਨ੍ਹਾਂ ਦੀਆਂ ਰਚਨਾਵਾਂ ਰਾਹੀਂ ਸਾਫ ਝਲਕਦੀ ਹੈ। ਆਪ ਜੀ ਨੇ ਸਭ ਤੋਂ ਪਹਿਲਾਂ ਗੁਰਮਤਿ ਦੀ ਵਿੱਦਿਆ ਪ੍ਰਾਪਤੀ ਸ੍ਰੀ ਦਰਬਾਰ ਸਾਹਿਬ ਦੇ ਮੁਖੀ ਗਿਆਨੀ ਸੰਤ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਗਿਆਨੀ ਜੀ ਦੀ ਸੰਗਤ ਵਿਚ ਰਹਿ ਕੇ ਆਪ ਜੀ ਨੇ ਬਹੁਤ ਉੱਚ ਕੋਟੀ ਦੀ ਸਿੱਖਿਆ ਗ੍ਰਹਿਣ ਕੀਤੀ। ਜਿਸ ਦਾ ਅੰਦਾਜ਼ਾ ਉਨ੍ਹਾਂ ਦੀਆਂ ਰਚਨਾਵਾਂ ਤੋਂ ਹੀ ਲੱਗ ਜਾਂਦਾ ਹੈ।

ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦਾ ਜਨਮ ਸੰਮਤ ੧੮੪੪ ਨੂੰ ਪਿੰਡ ਨੂਰਦੀਨ ਦੀ ਸਰਾਂ ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਹੋਇਆ। ਭਾਈ ਸਾਹਿਬ ਜੀ ਦੇ ਪਿਤਾ ਜੀ ਦਾ ਨਾਂ ਭਾਈ ਦੇਵਾ ਸਿੰਘ ਅਤੇ ਮਾਤਾ ਦਾ ਨਾਂ ਰਾਜਦੇਵੀ ਸੀ।

ਭਾਈ ਸੰਤੋਖ ਸਿੰਘ ਨੇ ਆਪਣੇ ਵਿੱਦਿਆ ਦਾਤੇ ਗਿਆਨੀ ਸੰਤ ਸਿੰਘ ਜੀ ਪਾਸੋਂ ਹੀ ਸੰਸਕ੍ਰਿਤ ਵਿੱਦਿਆ ਪੜ੍ਹੀ ਸੀ। ਗਿਆਨੀ ਸੰਤ ਸਿੰਘ ਜੀ ਨੇ ਸੰਸਕ੍ਰਿਤ ਦੇ ਇਕ ਭਾਰੀ ਗ੍ਰੰਥ ਤੁਲਸੀ ਰਾਮਾਇਣ ਦਾ ਵਾਰਤਕ ਵਿਚ ਉਲਥਾ ਵੀ ਕੀਤਾ ਸੀ, ਜਿਸ ਤੋਂ ਗਿਆਤ ਹੁੰਦਾ ਹੈ ਕਿ ਆਪ ਸੰਸਕ੍ਰਿਤ ਦੇ ਉੱਚ ਕੋਟੀ ਦੇ ਵਿਦਵਾਨ ਸਨ।

ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਮੱਗਰ ਟੀਕਾ ਤਿਆਰ ਕੀਤਾ ਸੀ, ਲਿਖਦੇ ਹਨ ਕਿ, ਮਹਾਂਕਵੀ ਜੀ ਕਾਂਸ਼ੀ ਗਏ ਸਨ, ਉੱਥੇ ਆਪਣੀ ਵਿੱਦਿਆ ਅਤੇ ਵਾਕਫੀਅਤ ਵਿਚ ਹੋਰ ਵਾਧਾ ਕੀਤਾ। ਇਸੇ ਤਰ੍ਹਾਂ ਹੀ ਸ੍ਰੀ ਮਾਨ ਗਿਆਨੀ ਮਹਾਂ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ, ਗਿਆਨੀ ਸੇਵਾ ਸਿੰਘ ਜੀ ਜਨਰਲ ਸਕੱਤਰ ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ ਸ. ਬਖ਼ਸ਼ੀਸ਼ ਸਿੰਘ ਜੀ ਐਡੀਟਰ ਅਖ਼ਬਾਰ ਮੌਜੀ ਅਤੇ ਹੋਰ ਅਨੇਕਾਂ ਵਿਦਵਾਨਾਂ ਦਾ ਇਹ ਮਤ ਹੈ ਕਿ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਕਾਂਸ਼ੀ ਗਏ ਸਨ। ਕਾਂਸ਼ੀ ਵਿਖੇ ਸੰਮਤ ੧੮੬੫ ਤੋਂ ੧੮੭੦ ਬਿ: ਤਕ ਪੰਜ ਸਾਲ ਦਾ ਸਮਾਂ ਰਹੇ।

* #੫੬੩, ਸੀ-ਟਾਈਪ II, ਰੇਲ ਕੋਚ ਫੈਕਟਰੀ, ਕਪੂਰਥਲਾ-੧੪੪੬੦੨. ਮੋ: ੦੯੯੮੮੩-੫੧੯੯੦

ਪਰੰਤੂ ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਮਹਾਂਕਵੀ ਜੀ ਕਾਂਸ਼ੀ ਗਏ ਜ਼ਰੂਰ ਸਨ ਪਰ ਸੰਸਕ੍ਰਿਤ ਸਿੱਖਣ ਲਈ ਨਹੀਂ ਗਏ ਸਨ ਬਲਕਿ ਉਹ ਤਾਂ ਪਹਿਲਾਂ ਹੀ ਸੰਸਕ੍ਰਿਤ ਦੇ ਮਹਾਨ ਵਿਦਵਾਨ ਸਨ। ਇਕ ਹੋਰ ਗੱਲ ਵੀ ਸੀ ਬ੍ਰਾਹਮਣ ਕਿਸੇ ਗੈਰ ਬ੍ਰਾਹਮਣ ਨੂੰ ਸੰਸਕ੍ਰਿਤ ਪੜ੍ਹਾਉਂਦੇ ਹੀ ਨਹੀਂ ਸਨ। ਹਾਂ ਇਤਨਾ ਜ਼ਰੂਰ ਹੈ ਕਿ ਮਹਾਂਕਵੀ ਜੀ ਆਪਣੀ ਕਾਵਿ ਕਲਾ ਤੇ ਵਿੱਦਿਆ ਦੇ ਜੌਹਰ ਦਿਖਾ ਕੇ ਅਤੇ ਪੰਡਤਾਂ ਨਾਲ ਵਿਚਾਰ-ਵਟਾਂਦਰਾ ਕਰ ਕੇ ਆਪਣੀ ਵਾਕਫੀਅਤ ਵਿਚ ਹੋਰ ਵਾਧਾ ਕਰਨਾ ਚਾਹੁੰਦੇ ਸਨ। ਮਹਾਂਕਵੀ ਜੀ ਦਾ ਪਹਿਰਾਵਾ ਮਹਾਂਪੁਰਸ਼ਾਂ ਵਾਲਾ ਸੀ ਤੇ ਦੂਜਾ ਬੋਲਚਾਲ ਦਾ ਲਹਿਜਾ ਅਤੇ ਰਹਿਣੀ-ਬਹਿਣੀ ਮਹਾਨ ਵਿਦਵਾਨਾਂ ਵਾਲੀ ਸੀ। ਇਸ ਲਈ ਜਦੋਂ ਮਹਾਂਕਵੀ ਜੀ ਨੇ ਆਪਣੇ ਉੱਚ ਗੁਣਾਂ ਦਾ ਪ੍ਰਗਟਾਵਾ ਕੀਤਾ ਤਾਂ ਕਾਂਸ਼ੀ ਦੇ ਵਿਦਵਾਨ ਪੰਡਤ ਚਕ੍ਰਿਤ ਰਹਿ ਗਏ ਅਤੇ ਕਵੀ ਜੀ 'ਤੇ ਇਤਨੇ ਮੋਹਿਤ ਹੋਏ ਕਿ ਆਪ ਜੀ ਦੇ ਪਿੱਛੇ-ਪਿੱਛੇ ਫਿਰਨ ਲੱਗੇ। ਇਸ ਤਰ੍ਹਾਂ ਕਾਂਸ਼ੀ ਵਿਚ ਕਵੀ ਜੀ ਦੇ ਇਸ ਵਿਦਵਤਾ ਭਰਪੂਰ ਵਾਤਾਵਰਨ ਵਿਚ ਤੇ ਸਾਹਿਤ ਦੇ ਮਾਹੌਲ ਵਿਚ ਪੰਜ ਸਾਲ ਦਾ ਸਮਾਂ ਬੀਤ ਗਿਆ। ਨਾ ਹੀ ਕਾਂਸ਼ੀ ਦੇ ਵਿਦਵਾਨ ਉਨ੍ਹਾਂ ਨੂੰ ਆਉਣ ਦਿੰਦੇ ਸਨ ਤੇ ਨਾ ਹੀ ਕਵੀ ਜੀ ਦਾ ਉੱਥੋਂ ਆਉਣ ਨੂੰ ਦਿਲ ਕਰਦਾ ਸੀ। ਪਰੰਤੂ ਕਵੀ ਜੀ ਦਾ ਗੁਰ-ਇਤਿਹਾਸ ਲਿਖਣ ਦਾ ਬੜਾ ਲੰਬਾ ਪ੍ਰੋਗਰਾਮ ਸੀ। ਇਸ ਲਈ ਉਹ ਉੱਥੋਂ ਚੱਲ ਪਏ। ਕਵੀ ਜੀ ਦੀ ਆਯੂ ਹੁਣ ੨੯ ਸਾਲ ਦੀ ਹੋ ਗਈ ਸੀ।

ਮਹਾਂਕਵੀ ਜੀ ਹਰ ਪ੍ਰਕਾਰ ਦੀ ਵਿੱਦਿਆ ਨਾਲ ਭੂਸ਼ਿਤ ਹੋ ਗਏ ਸਨ, ਹੁਣ ਉਨ੍ਹਾਂ ਦੀ ਤੀਬਰ ਇੱਛਾ ਗੁਰੂ-ਜੱਸ ਅਤੇ ਗੁਰ-ਇਤਿਹਾਸ ਲਿਖਣ ਦੀ ਸੀ ਅਤੇ ਇਸ ਕਾਰਜ ਨੂੰ ਸਿਰੇ ਚਾੜ੍ਹਣ ਲਈ ਉਨ੍ਹਾਂ ਦਾ ਮਨ ਹਰ ਵਕਤ ਉਛਾਲੇ ਮਾਰਦਾ ਰਹਿੰਦਾ ਸੀ। ਪਰ ਇਸ ਪਵਿੱਤਰ ਕਾਰਜ ਦੀ ਪੂਰਤੀ ਲਈ ਆਤਮਿਕ ਸ਼ਕਤੀ ਪ੍ਰਾਪਤ ਕਰਨੀ ਬਹੁਤ ਜ਼ਰੂਰੀ ਸੀ। ਇਸ ਲਈ ਸਤਿਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਨ ਲਈ ਆਪ ਜੀ ਨਿਤਨੇਮ ਅਤੇ ਭਜਨ-ਬੰਦਗੀ ਕਰਨ ਉਪਰੰਤ ਅਰਦਾਸਾ ਸੋਧ ਕੇ ਚੌਂਕੜਾ ਮਾਰ ਕੇ ਬੈਠ ਗਏ। ਇਕਾਗਰ ਬਿਰਤੀ ਗੁਰ-ਚਰਨਾਂ ਨਾਲ ਜੋੜ ਕੇ ਤੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ। ਹੇ ਅਕਾਲ ਪੁਰਖ! ਸਰਬ ਸ਼ਕਤੀਮਾਨ, ਸਰਬ.ਕਲਾ ਸਮਰੱਥ ਤੂੰ ਆਪਣੇ ਸੇਵਕਾਂ ਦੀ ਸਰਬ ਇੱਛਾ ਪੂਰਨ ਕਰਦਾ ਹੈ, ਆਪਣੇ ਇਸ ਦਾਸ ਨੂੰ ਗੁਰੂ-ਜੱਸ ਤੇ ਗੁਰ-ਇਤਿਹਾਸ ਲਿਖਣ ਦੀ ਸਮਰੱਥਾ ਬਖਸ਼। ਹੇ ਗੁਰੂ ਗਰੀਬ ਨਿਵਾਜ! ਸਤਿਗੁਰੂ ਕਲਗੀਧਰ ਪਾਤਸ਼ਾਹ, ਆਪਣੇ ਇਸ ਸੇਵਕ ਨੂੰ ਆਪਣਾ ਇਤਿਹਾਸ ਅੰਕਿਤ ਕਰਨ ਦੀ ਅਤੇ ਗੁਰੂ-ਜੱਸ ਲਿਖਣ ਦੀ ਸ਼ਕਤੀ ਪ੍ਰਦਾਨ ਕਰੋ।

ਮਹਾਂਕਵੀ ਜੀ ਸੰਨ ੧੮੧੪ ਈ: ਨੂੰ ਬੂੜੀਏ ਆਏ ਤੇ ਕਲਮ ਦੀ ਕਾਰ ਕਰਨੀ ਅਰੰਭ ਦਿੱਤੀ। ਕਵੀ ਜੀ ਨੇ ਗੁਰੂ-ਜੱਸ, ਗੁਰ-ਇਤਿਹਾਸ ਲਿਖਣਾ ਅਰੰਭ ਕਰ ਦਿੱਤਾ। ਇਸ ਦੇ ਨਾਲ ਹੀ ਸੰਸਕ੍ਰਿਤ ਦੇ ਇਕ ਹੋਰ ਗ੍ਰੰਥ 'ਅਮਰ ਕੋਸ਼' ਦਾ ਉਲਥਾ ਬ੍ਰਿਜ ਭਾਸ਼ਾ

ਵਿਚ ਕਰਨਾ ਸ਼ੁਰੂ ਕਰ ਦਿੱਤਾ। ਇਸ ਦਾ ਨਾਮ ਆਪ ਜੀ ਨੇ 'ਨਾਮ ਕੋਸ਼' ਰੱਖਿਆ। ਇਸ ਦੀ ਸੰਪੂਰਨਤਾ ੧੮੨੧ ਈ: ਵਿਚ ਹੋਈ। ਇਸ ਤੋਂ ਬਾਅਦ ਆਪ ਜੀ ਨੇ ਆਪਣਾ ਸਾਰਾ ਸਮਾਂ 'ਸ੍ਰੀ ਗੁਰ ਨਾਨਕ ਪ੍ਰਕਾਸ਼' 'ਤੇ ਲਗਾਉਣਾ ਸ਼ੁਰੂ ਕਰ ਦਿੱਤਾ। ਇਸ ਗ੍ਰੰਥ ਨੂੰ ਪੂਰਾ ਕਰਨ ਲਈ ਆਪ ਜੀ ਨੇ ਕਰੜੀ ਘਾਲਣਾ ਘਾਲੀ ਤੇ ਸੰਮਤ ੧੮੮੦ ਬਿ: ਨੂੰ ਸ੍ਰੀ ਅੰਮ੍ਰਿਤਸਰ ਜਾ ਕੇ ਇਸ ਨੂੰ ਸੰਪੂਰਨ ਕੀਤਾ। ਇਸ ਬਾਰੇ ਕਵੀ ਜੀ ਇਕ ਛੰਦ ਇਸ ਪ੍ਰਕਾਰ ਲਿਖਦੇ ਹਨ:

*ਆਦਿ ਸੁਧਾਸਰ ਜੇ ਇਸਥਾਨਾ ਖੋਜਿ ਖੋਜਿ ਨੀਕੇ ਬਿਧਿ ਨਾਨਾ*
*ਲਿਖੀ ਦੇਖਿ ਕੇਤੀ ਬਹੁਥਾਈ, ਕੇਤੀ ਸੁਣੀ ਜੁ ਮਨ ਮਹਿ ਭਾਈ*
*ਬੀਨ ਬੀਨ ਗੁਰ ਮਹਿਮਾ ਆਛੀ, ਮਾਖਨ ਜਿਉ ਲੀਨੀ ਤਜਿ ਛਾਛੀ।*

ਇਹ ਗ੍ਰੰਥ ਪੂਰਬਾਰਧ ਤੇ ਉਤਰਾਰਧ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ। ਪਹਿਲੇ ਅੱਧ ਹਿੱਸੇ ਵਿਚ ੭੩ ਅਤੇ ਦੂਜੇ ਹਿੱਸੇ ਵਿਚ ੫੧ ਅਧਿਆਇ ਹਨ। ਕੁੱਲ ਛੰਦਾਂ ਦੀ ਗਿਣਤੀ ੭੦੦ ਦੇ ਲੱਗਭਗ ਹੈ। ਇਤਿਹਾਸਿਕ ਪੱਖ ਤੋਂ ਇਸ ਗ੍ਰੰਥ ਵਿਚ ਬਾਬਰ ਦਾ ਐਮਨਾਬਾਦ ਦੇ ਹਮਲੇ ਦਾ ਚਿਤਰਣ ਪ੍ਰਸਤੁਤ ਕੀਤਾ ਗਿਆ ਹੈ। ਇਸ ਲਈ ਇਹ ਗ੍ਰੰਥ ਪਿੱਛੋਂ ਆਉਣ ਵਾਲੇ ਸਭਨਾਂ ਇਤਿਹਾਸਕਾਰਾਂ ਲਈ ਬੜਾ ਹੀ ਉਪਯੋਗੀ ਸਿੱਧ ਹੋਇਆ। ਇਤਿਹਾਸਿਕ ਤੋਂ ਇਲਾਵਾ ਇਸ ਗ੍ਰੰਥ ਵਿਚ ਕੁਝ ਅਲੌਕਿਕ ਤੇ ਅਣਹੋਣੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ ਜੋ ਤਰਕਵਾਦੀ ਵਿਦਵਾਨਾਂ ਨੂੰ ਪਸੰਦ ਨਹੀਂ ਆਉਂਦਾ।

ਸੰਮਤ ੧੮੭੮ ਬਿ: ਵਿਚ ਆਪ ੩੪ ਸਾਲ ਦੇ ਹੋਏ ਤਾਂ ਆਪ ਜੀ ਦੇ ਵਿਆਹ ਲਈ ਜਗਾਧਰੀ ਦੇ ਨਿਵਾਸੀ ਰੁਹੇਲੇ ਖ਼ਾਨਦਾਨ ਦੇ ਇਕ ਗੁਰਸਿੱਖ ਦੀ ਲੜਕੀ ਰਾਮ ਕੌਰ ਦਾ ਰਿਸ਼ਤਾ ਆਇਆ। ਜਿਸ ਨੂੰ ਕਵੀ ਜੀ ਨੇ ਬਿਨਾਂ ਜਾਤ-ਪਾਤ ਦੇ ਵਿਚਾਰੇ ਸਵੀਕਾਰ ਕਰ ਲਿਆ। ਕਵੀ ਜੀ ਦੇ ਗ੍ਰਹਿ ਵਿਖੇ ਸ. ਅਜੈ ਸਿੰਘ, ਸ. ਬਿਜੈ ਸਿੰਘ, ਸ. ਮਕਸੂਦਨ ਸਿੰਘ, ਸ. ਬਲਦੇਵ ਸਿੰਘ ਤੇ ਸ. ਅਨਰੁੱਧ ਸਿੰਘ ਪੰਜ ਪੁੱਤਰ ਅਤੇ ਬੀਬੀ ਪ੍ਰੇਮ ਕੌਰ, ਬੀਬੀ ਮੇਮਨ ਕੌਰ, ਬੀਬੀ ਮਾਨ ਕੌਰ ਤਿੰਨ ਪੁੱਤਰੀਆਂ ਨੇ ਜਨਮ ਲਿਆ। ਅੱਜ ਵੀ ਕਵੀ ਜੀ ਦਾ ਪਰਵਾਰ ਕੈਥਲ ਅਤੇ ਪਟਿਆਲਾ ਵਿਖੇ ਨਿਵਾਸ ਕਰਦਾ ਹੈ।

ਗੁਰ ਅਸਥਾਨਾਂ 'ਤੇ ਪੌਰਾਣਿਕ ਇਤਿਹਾਸ ਦੀ ਕਥਾ ਆਮ ਪ੍ਰਚਲਿਤ ਹੋ ਚੁੱਕੀ ਸੀ। ਜਿਸ ਕਾਰਨ ਮਨਮੱਤ ਦਾ ਪ੍ਰਚਾਰ ਜ਼ੋਰਾਂ 'ਤੇ ਚੱਲ ਰਿਹਾ ਸੀ। ਸਿੱਖ ਵਿਦਵਾਨ ਬੇਬਸ ਸਨ, ਕਿਉਂਕਿ ਉਨ੍ਹਾਂ ਪਾਸ ਦਸ ਗੁਰੂ ਸਾਹਿਬਾਨ ਦਾ ਵਿਸਥਾਰ ਭਰਪੂਰ ਕੋਈ ਦਿਲਚਸਪੀ ਪੂਰਨ ਇਤਿਹਾਸ ਨਹੀਂ ਸੀ। ਜਿਸ ਦੀ ਕਥਾ ਦੁਆਰਾ ਮਨ ਨੂੰ ਠੱਲ ਪੈ ਸਕੇ ਤੇ ਗੁਰਮਤਿ ਦੇ ਪ੍ਰਚਾਰ ਦੀ ਲਹਿਰ ਉਤਪੰਨ ਹੋ ਜਾਏ। ਸਤਿਗੁਰਾਂ ਨੇ ਆਪਣੀ ਸ਼ਕਤੀ ਅਤੇ ਅਸ਼ੀਰਵਾਦ ਦੇ ਕੇ ਇਸ਼ੇ ਕਾਰਜ ਲਈ ਭਾਈ ਸੰਤੋਖ ਸਿੰਘ ਜੀ ਨੂੰ ਤੱਤਪਰ ਕੀਤਾ। ਉਨ੍ਹਾਂ ਜਦੋਂ ਸਤਿਗੁਰ ਨਾਨਕ ਦੇਵ ਜੀ ਦਾ ਅਲੰਕ੍ਰਿਤ ਕਵਿਤਾ ਵਿਚ ਇਤਿਹਾਸ

'ਸ੍ਰੀ ਗੁਰ ਨਾਨਕ ਪ੍ਰਕਾਸ਼' ਦੇ ਨਾਮ 'ਪੁਰ ਲਿਖਣਾ ਅਰੰਭ ਕੀਤਾ ਤੇ ਨਾਲ ਹੀ ਕਥਾ ਦਾ ਪ੍ਰਵਾਹ ਵੀ ਜਾਰੀ ਕਰ ਦਿੱਤਾ ਉਹ ਲਿਖੇ ਗਏ ਗ੍ਰੰਥ ਦੀ ਕਥਾ ਰੋਜ਼ਾਨਾ ਸ਼ਾਮ ਨੂੰ ਕਰਦੇ ਸਨ। ਸਰੋਤਿਆਂ 'ਤੇ ਇਸ ਗੁਰੂ ਸ਼ਰਧਾ ਭਰਪੂਰ ਰਚਨਾ ਦਾ ਐਸਾ ਪ੍ਰਭਾਵ ਪਿਆ ਕਿ ਦੂਰ-ਦੂਰ ਤੋਂ ਸਰੋਤੇ ਆਉਣੇ ਸ਼ੁਰੂ ਹੋ ਗਏ ਤੇ ਇਸ ਸਤਿ-ਸੰਗਤ ਵਿਚ ਭਾਰੀ ਰੌਣਕ ਹੋਣ ਲੱਗ ਪਈ। ਸਿੱਖਾਂ ਦੀ ਇਹ ਇੱਛਾ ਸੀ ਕਿ ਇਸ ਗ੍ਰੰਥ ਦੀ ਕਥਾ ਥਾਂ-ਥਾਂ 'ਤੇ ਰੱਖੀ ਜਾਵੇ। ਉਸ ਸਮੇਂ ਛਾਪੇਖ਼ਾਨੇ ਤਾਂ ਹੁੰਦੇ ਨਹੀਂ ਸਨ। ਇਸ ਲਈ ਪ੍ਰੇਮੀ ਜਨ ਇਸ ਗ੍ਰੰਥ ਦੇ ਨਾਲੋਂ-ਨਾਲ ਉਤਾਰੇ ਕਰ ਕੇ ਆਪਣੇ-ਆਪਣੇ ਨਗਰਾਂ ਨੂੰ ਲੈ ਗਏ। ਇਕ ਪੁਰਾਤਨ ਕਵੀ ਇਸ ਗ੍ਰੰਥ ਦੀ ਉਪਮਾ ਲਿਖਦਾ ਹੈ:

*ਸਤਿਗੁਰ ਭਵ ਰੱਛਯਾ ਕਰੇ, ਪੂਰੇ ਮਨ ਇਸ੍ਾ।*
*ਗੁਰ ਚਰਿੱਤ੍ਰ ਲਿਖ ਕਾਵਯ ਮੈਂ ਮੁੱਖ ਸਸਿ ਕਾਵਯਾ ਦ੍ਰਿਸ਼ਟ।*
*ਗਵਰਿ ਕਵਿਤਾ ਮਧੁਰ ਅਤਿ, ਯਮਕ ਅਲੰਕ੍ਰਿਤ ਪਾਸ।*
*ਮਨ ਮੋਹਿਤ ਕਵਿ ਕੋ ਵਿਦਿਹਾਂ ਭਾਵ ਬਡੇ ਜਹਿ ਭਾਸ।*
*ਗੁਰ ਨਾਨਕ ਜਸ ਕੋ ਰਚਯੋ ਸੁੰਦਰ ਅੰਮ੍ਰਿਤ ਵਾਕ*
*ਕਵਿਤ ਭਾਵ ਤਾਂ ਮੈਂ ਰਖੇ ਮਨਹਰਿ ਭੂਪਿਥ ਰਾਂਕ।*
*ਕਵਿਤਾ ਕਵਿਤਾ ਅਪਾਰ ਹੈ ਕਿ ਗੁਨ ਕੋ ਪਹਾਰ ਹੈ।*
*ਕਿ ਮਾਧੁਰੀ ਅਗਾਰ ਹੈ ਕਿ ਭਾਵ ਕੋਸ਼ ਹੈ।*
*ਭੂਖ਼ਨ ਹੈ ਕਵਿ ਕੇ ਕਿ ਦੂਖਨ ਹਾ ਕਵਿ ਕੇ।*
*ਬਿਦੁਖਨ ਕੇ ਬੀਚ ਬੀ ਪ੍ਰਸਿੱਧ ਹਰਿ ਦੋਸ਼ ਹੈ॥*

ਇਸ ਕਾਰਜ ਨਾਲ ਮਹਾਂਕਵੀ ਜੀ ਦੀ ਪ੍ਰਸਿੱਧੀ ਦੇਸ਼ ਵਿਚ ਖਾਸ ਤੌਰ 'ਤੇ ਸਿੱਖ ਜਗਤ ਵਿਚ ਬਹੁਤ ਹੋਈ। ਮਹਾਰਾਜਾ ਪਟਿਆਲਾ ਸਰਦਾਰ ਕਰਮ ਸਿੰਘ ਜੀ ਨੇ ਇਨ੍ਹਾਂ ਦੀ ਇਤਨੀ ਸੋਭਾ ਸੁਣੀ ਤਾਂ ਸੰਮਤ ੧੮੮੦ ਬਿ: ਵਿਚ ਗਿਆਨੀ ਸੰਤ ਸਿੰਘ ਨੂੰ ਫ਼ਰਮਾਇਸ਼ ਪਾ ਕੇ ਆਪਣੇ ਪਾਸ ਬੁਲਾ ਲਿਆ। ਆਪ ਜੀ ਨੂੰ ਰਾਜ ਦਰਬਾਰ ਦਾ ਮਹਾਂਕਵੀ ਨਿਯੁਕਤ ਕੀਤਾ ਗਿਆ। ਰਿਹਾਇਸ਼ ਲਈ ਸ਼ਾਹੀ ਹਵੇਲੀ ਤੇ ਸਵਾਰੀ ਕਰਨ ਲਈ 'ਹਾਥੀ' ਵੀ ਮਿਲ ਗਿਆ। ਮਹਾਂਕਵੀ ਜੀ ਨਿਤਾਪ੍ਰਤੀ ਸੰਤ ਬੀਰ ਸਿੰਘ ਜੀ ਦੇ ਡੇਰੇ ਸ਼ਾਮ ਨੂੰ ਕਥਾ ਕਰਦੇ ਸਨ, ਇਸ ਦੇ ਨਾਲ ਹੀ ਵਿਦਿਆਰਥੀਆਂ ਨੂੰ ਸੰਥਯਾ ਵੀ ਦਿੰਦੇ ਸਨ।

ਇਕ ਸਮੇਂ ਸ਼ਾਹੀ ਦਰਬਾਰ ਵਿਚ ਕਵੀਆਂ ਨੇ ਆਪਣੀ ਕਵਿਤਾ ਦੇ ਜ਼ੌਹਰ ਦਿਖਾਏ ਤਾਂ ਕਵੀ ਜੀ ਨੂੰ ਆਪਣੀ ਕਵਿਤਾ ਸੁਣਾਉਣ ਦਾ ਇਸ਼ਾਰਾ ਹੋਇਆ ਤਾਂ ਕਵੀ ਜੀ ਨੇ ਕਿਹਾ ਕਿ ਹੋਰ ਕਵੀਆਂ ਨੇ ਤਾਂ ਸ੍ਰੀ ਕ੍ਰਿਸ਼ਨ ਭਗਤੀ ਦੀਆਂ ਕਵਿਤਾਵਾਂ ਗਾਈਆਂ ਹਨ ਪਰ ਮੈਂ ਕਲਗੀਧਰ ਦਾ ਸੇਵਕ ਹਾਂ, ਇਸ ਲਈ ਮੈਂ ਉਨ੍ਹਾਂ ਦਾ ਹੀ ਜੱਸ ਗਾਇਨ ਕਰਾਂਗਾ। ਇਸ ਪਰ ਕਵੀ ਜੀ ਨੂੰ ਆਪਣੀ ਮਰਜ਼ੀ ਦੀ ਕਵਿਤਾ ਸੁਣਾਉਣ ਦਾ ਹੁਕਮ

ਹੋਇਆ।

ਕਵੀ ਜੀ ਨੇ ਭਰੇ ਦਰਬਾਰ ਜਦ ਆਪਣੀ ਕਵਿਤਾ ਸੁਣਾਈ ਤਾਂ ਸਾਰਾ ਦਰਬਾਰ ਵਾਹ-ਵਾਹ ਕਰ ਉੱਠਿਆ। ਕਵੀ ਜੀ ਦੀ ਵਿਦਵਤਾ ਤੇ ਸਿਆਣਪ ਦੀਆਂ ਧੁੰਮਾਂ ਪੈ ਗਈਆਂ, ਕਵੀ ਜੀ ਨੇ ਜੋ ਕਵਿਤਾਵਾਂ ਸੁਣਾਈਆਂ ਵੰਨਗੀ ਮਾਤ੍ਰ ਪ੍ਰਸਤੁਤ ਕਰਦੇ ਹਾਂ:

*ਜਹਿਰ ਕੀ ਜੌਹਰ ਹੈ ਕਿ ਕਹਿਰ ਕੀ ਕਰਾਮਾਤ ਹੈ।*
*ਕਾਲਕਾ ਕਰਾਲ ਕੀ ਹੈ ਬੜੀ ਬੜੀ ਕੂਕੇ ਹੈ।*
*ਬੀਜਰੀ ਕੋ ਪੁੰਜ ਹੈ ਕਿ ਕਾਲ ਹੀ ਕੁੰਜ ਹੈ।*
*ਜਮਾਤ ਜਮ ਗੂੰਜ ਹੈ ਕਿ ਸ਼ਰਪਨ ਕੀ ਸੂਕੇਂ ਹੈ।*
*ਕਲਹ ਕੀ ਕਲਾਹਲ ਹਲਾਹਲ ਕੀ ਨਲਕੀ ਹੈ।*
*ਭਨ ਕਿ ਸੰਤੋਖ ਸਿੰਘ ਪਾਵਤ ਭਭੂਕੇ ਹੈਂ।*
*ਅਤ ਗਜ਼ਬ ਹੈ ਕਿ ਕੋਪ ਲਬਾਲਬ ਹੈ।*
*ਕਿ ਮਜ਼ਾਹਬ ਕਿ ਬਿਜੈ ਹੈ ਕਿ ਗੁਰੂ ਕੀ ਬੰਦੂਕੇ ਹੈ॥*

ਮਹਾਂਕਵੀ ਜੀ ਦੀ ਸੋਭਾ ਸਮੂਹ ਸਿੱਖ ਜਗਤ ਵਿਚ ਹੋ ਰਹੀ ਸੀ, 'ਸ੍ਰੀ ਗੁਰ ਨਾਨਕ ਪ੍ਰਕਾਸ਼' ਦੀ ਕਥਾ ਹਰ ਥਾਂ ਹੋਣ ਲੱਗ ਪਈ ਸੀ, ਕੈਥਲ ਦਾ ਰਾਜਾ ਉਸ ਵੇਲੇ ਛੋਟੀ ਉਮਰ ਬਾਰ੍ਹਾਂ ਸਾਲ ਵਿਚ ਗੱਦੀ 'ਤੇ ਬਿਰਾਜਮਾਨ ਹੋਇਆ। ਇਸ ਲਈ ਰਾਜ ਦਾ ਸਾਰਾ ਪ੍ਰਬੰਧ ਮਾਤਾ ਸਾਹਿਬ ਕੌਰ ਜੀ ਚਲਾਉਂਦੇ ਸਨ।

ਮਾਤਾ ਜੀ ਦੀ ਇਹ ਖਾਹਿਸ਼ ਸੀ ਕਿ ਮੈਂ ਆਪਣੇ ਬਾਲਕ ਪੁੱਤਰ ਦੀ ਵਿੱਦਿਆ ਲਈ ਕੋਈ ਲਾਇਕ ਗੁਰਮਤਿ ਦਾ ਮਹਾਨ ਵਿਦਵਾਨ ਰੱਖ ਲਵਾਂ। ਤਾਂ ਕਿ ਮੇਰਾ ਬੱਚਾ ਸਿੱਖੀ ਵਿਚ ਪ੍ਰਪੱਕ ਰਹੇ। ਇਸ ਵਿਚਾਰ ਤਹਿਤ ਉਨ੍ਹਾਂ ਨੇ ੧੮੮੨ ਬਿ: ਵਿਚ ਮਹਾਰਾਜਾ ਕਰਮ ਸਿੰਘ ਨੂੰ ਬੇਨਤੀ ਪੱਤਰ ਭੇਜਿਆ।

ਮਹਾਰਾਜਾ ਕੈਥਲ ਭਾਵੇਂ ਛੋਟੀ ਉਮਰ ਦੇ ਸਨ ਪਰ ਵਿਦਵਾਨਾਂ ਦੇ ਬਹੁਤ ਕਦਰਦਾਨ ਸਨ ਤੇ ਗੁਣਾਂ ਦੇ ਗਾਹਕ ਸਨ। ਉਪਰੋਕਤ ਚਿੱਠੀ ਨੂੰ ਮਹਾਰਾਜਾ ਪਟਿਆਲਾ ਨੇ ਬੜੀ ਹੀ ਸ਼ਿੱਦਤ ਨਾਲ ਪ੍ਰਵਾਨ ਕੀਤਾ ਅਤੇ ਆਪਣੇ ਦਰਬਾਰੀ ਕਵੀ ਭਾਈ ਸੰਤੋਖ ਸਿੰਘ ਜੀ ਨੂੰ ਕੈਥਲ ਭੇਜ ਦਿੱਤਾ।

ਕੈਥਲ ਵਿਖੇ ਮਹਾਂਕਵੀ ਜੀ ਦਾ ਸ਼ਾਹੀ ਸੁਆਗਤ ਕੀਤਾ ਗਿਆ। ਆਪ ਜੀ ਨੂੰ ਦਰਬਾਰੀ ਕਵੀ ਨਿਯੁਕਤ ਕੀਤਾ ਗਿਆ। ਰਿਹਾਇਸ਼ ਲਈ ਸਰਾਂ ਵਾਲੀ ਹਵੇਲੀ ਦਿੱਤੀ ਗਈ। ਸ਼ਾਹੀ ਸਵਾਰੀ ਲਈ ਹਾਥੀ ਵੀ ਦਿੱਤਾ ਗਿਆ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਸੁਖ-ਸਹੂਲਤਾਂ ਪ੍ਰਦਾਨ ਕੀਤੀਆਂ ਗਈਆਂ। ਬਾਕੀ ਦੇ ਖਰਚਿਆਂ ਲਈ ਰੋਜ਼ੀਨਾ ਵੀ ਨੀਯਤ ਕੀਤਾ ਗਿਆ। ਜਿਸ ਦੀ ਸਾਰੀ ਆਮਦਨ ਕਵੀ ਜੀ ਨੂੰ ਮਿਲਦੀ ਸੀ। ਰਾਜਾ ਸਾਹਿਬ ਨੇ ਮਹਾਂਕਵੀ ਜੀ ਨੂੰ ਕਿਹਾ ਗੁਰਮੁਖਾ! ਅਸੀਂ ਤੇਰੇ ਰਹਿਣ-ਸਹਿਣ ਦੇ ਅਤੇ ਹੋਰ ਖਰਚੇ ਆਪਣੇ ਜ਼ਿੰਮੇ ਲੈਂਦੇ ਹਾਂ ਤੂੰ ਨਿਸ਼ਚਿੰਤ ਹੋ ਕੇ ਗੁਰੂ-

ਘਰ ਦੀ ਕਾਰ ਅਰੰਭ ਕਰ ਦੇ ਅਤੇ ਇਸ ਦੀ ਖੋਜ ਅਤੇ ਤਿਆਰੀ ਪਰ ਖੁੱਲ੍ਹੇ ਦਿਲ ਖਰਚਾ ਕਰੀ ਜਾ। ਇਹ ਰਿਆਸਤ ਗੁਰੂ ਕੀ ਬਖ਼ਸ਼ਿਸ਼ ਹੈ ਤੇ ਸਭ ਖ਼ਜ਼ਾਨਾ ਗੁਰੂ ਕਾ ਹੈ, ਬਸ ਤੂੰ ਇਸ ਸੇਵਾ ਨੂੰ ਗੁਰੂ ਦੀ ਸੇਵਾ ਸਮਝ ਕੇ ਦਿਲੋਂ ਮਨੋਂ ਹੋ ਕੇ ਕਰੀ ਜਾ ਗੁਰੂ ਤੇਰੀ ਤੇ ਸਾਡੀ ਸੇਵਾ ਪ੍ਰਵਾਨ ਕਰੇਗਾ।

ਮਹਾਂਕਵੀ ਜੀ ਨੇ ਕੈਥਲ ਵਿਖੇ ਰਹਿ ਕੇ ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼੍ਰੋਮਣੀ ਬਾਣੀ ਸ੍ਰੀ ਜਪੁਜੀ ਸਾਹਿਬ ਦਾ ਟੀਕਾ ਮਹਾਰਾਜਾ ਸਾਹਿਬ ਦੀ ਫ਼ਰਮਾਇਸ਼ ਤੋਂ ਕੀਤਾ। ਇਸ ਦਾ ਮੁੱਖ ਕਾਰਨ ਇਹ ਸੀ ਕਿ ਉਸ ਸਮੇਂ ਕੈਥਲ ਦੇ ਇਕ ਸਾਧੂ ਆਨੰਦਘਣ ਨੇ ਸ੍ਰੀ ਜਪੁਜੀ ਸਾਹਿਬ ਦਾ ਟੀਕਾ ਕੀਤਾ ਉਸ ਵਿਚ ਗੁਰਮਤਿ ਦੇ ਪ੍ਰਤੀਕੂਲ ਬਹੁਤ ਸਾਰੀਆਂ ਗੱਲਾਂ ਅਤੇ ਨੁਕਤਾਚੀਨੀ ਕੀਤੀ। ਆਨੰਦਘਣ ਨੇ ਜਪੁਜੀ ਸਾਹਿਬ ਦਾ ਮਨ ਆਇਆ ਟੀਕਾ ਕੀਤਾ। ਕਵੀ ਜੀ ਨੇ ਜਪੁਜੀ ਸਾਹਿਬ ਦਾ ਟੀਕਾ ਕਰਦਿਆਂ ਹਰ ਇਕ ਪੰਕਤੀ ਦੇ ਅਰਥ ਗੂੜ ਭਾਵ ਨਾਲ ਕੀਤੇ। ਆਪ ਨੇ ਇਸ ਦਾ ਨਾਮ ਗਰਬ ਗੰਜਨੀ ਟੀਕਾ ਸ੍ਰੀ ਜਪੁਜੀ ਸਾਹਿਬ ਰੱਖਿਆ ਹੈ। ਗਰਬ ਗੰਜਨੀ ਦੇ ਪਦ ਅਰਥ ਹਨ, ਅਹੰਕਾਰ ਨੂੰ ਤੋੜਨ ਵਾਲਾ ਭਾਵ ਇਹ ਕਿ ਕੋਈ ਵਿਦਵਾਨ ਆਪਣੇ ਕੀਤੇ ਅਰਥਾਂ ਦਾ ਮਾਣ ਅਹੰਕਾਰ ਕਰੇ ਤਾਂ ਇਹ ਟੀਕਾ ਉਸ ਦੇ ਮਾਣ ਅਥਵਾ ਹੰਕਾਰ ਨੂੰ ਤੋੜ ਦੇਵੇਗਾ। ਦੂਜਾ ਅਰਥ ਇਹ ਹੈ ਕਿ ਜੋ ਇਸ ਨੂੰ ਪੜ੍ਹੇ ਉਸ ਦਾ ਗਰਬ (ਅਹੰਕਾਰ) ਟੁੱਟ ਜਾਵੇਗਾ ਤੇ ਨਿਮਰਤਾ ਪ੍ਰਾਪਤ ਹੋਵੇਗੀ।

ਬਾਲਮੀਕੀ ਰਮਾਇਣ ਸੰਸਕ੍ਰਿਤ ਦਾ ਇਹ ਇਕ ਮਹਾਨ ਗ੍ਰੰਥ ਹੈ, ਕਵੀ ਜੀ ਨੇ ਗਰਬ ਗੰਜਨੀ ਦੇ ਟੀਕੇ ਤੋਂ ਬਾਅਦ ਬ੍ਰਿਜ ਭਾਸ਼ਾ ਵਿਚ ਕਵਿਤਾ ਦੁਆਰਾ ਅਨੁਵਾਦ ਕੀਤਾ। ਕਵੀ ਜੀ ਨੂੰ ਇਸ ਗ੍ਰੰਥ ਬਦਲੇ ਮਹਾਰਾਜਾ ਸਾਹਿਬ ਨੇ ਤੋਹਫੇ ਵਜੋਂ 'ਮੋਰਖਲੀ' ਨਾਂ ਦਾ ਪਿੰਡ ਇਨਾਮ ਵਜੋਂ ਦਿੱਤਾ। ਜਿਸ਼ ਦੀ ਸਾਰੀ ਆਮਦਨ ਆਪ ਜੀ ਨੂੰ ਮਿਲਦੀ ਸੀ।

ਇਸ ਤੋਂ ਬਾਅਦ ਆਪ ਜੀ ਨੇ 'ਆਤਮ ਪੁਰਾਣ' ਦਾ ਟੀਕਾ ਕੀਤਾ। ਕਿਹਾ ਜਾਂਦਾ ਹੈ ਕਿ ਇਹ ਰਚਨਾ ੧੮੯੩ ਬਿ: ਦੀ ਹੈ। ਇਸ ਨੂੰ ਵੇਦਾਂਤ ਵਿੱਦਿਆ ਦਾ ਮੂਲ ਗ੍ਰੰਥ ਮੰਨਿਆ ਜਾਂਦਾ ਹੈ। ਪਰੰਤੂ ਇਹ ਟੀਕਾ ਹੁਣ ਮਿਲਦਾ ਨਹੀਂ।

ਕਵੀ ਜੀ ਦੇ ਮਨ ਅੰਦਰ ਗੁਰੂ-ਜੱਸ ਲਿਖਣ ਦੀ ਤੀਬਰ ਇੱਛਾ ਸੀ। ਇਸ ਵਾਸਤੇ ਕਵੀ ਜੀ ਨੇ ਅਤੇ ਮਹਾਰਾਜਾ ਸਾਹਿਬ ਨੇ ਬਹੁਤ ਮਿਹਨਤ ਕੀਤੀ। ਸਾਰੇ ਦੇਸ਼ ਵਿਚ ਇਹ ਗੱਲ ਪ੍ਰਚਲਿਤ ਹੋ ਗਈ ਕਿ ਮਹਾਂਕਵੀ ਭਾਈ ਸੰਤੋਖ ਸਿੰਘ ਦਸਾਂ ਪਾਤਸ਼ਾਹੀਆਂ ਦਾ ਇਤਿਹਾਸ ਮਹਾਰਾਜਾ ਉਦਯ ਸਿੰਘ ਕੋਲ ਠਹਿਰ ਕੇ ਲਿਖ ਰਹੇ ਹਨ। ਜਿਸ ਕਿਸੇ ਕੋਲ ਕੋਈ ਵੀ ਮੈਟਰ ਹੋਵੇ ਉਹ ਭੇਜ ਦੇਵੇ। ਇਸ ਤਰ੍ਹਾਂ ਬਹੁਤ ਸਾਰਾ ਮੈਟਰ ਆਪ ਜੀ ਕੋਲ ਇਕੱਤਰ ਹੋ ਗਿਆ। ਕਈ ਆਪ ਪੋਥੀਆਂ ਦੇ ਗਏ। ਕਈ ਉਤਾਰਾ ਕਰ ਕੇ ਭੇਜਦੇ ਰਹੇ। ਕਈ ਥਾਵਾਂ 'ਤੇ ਆਪ ਜਾ ਕੇ ਉਤਾਰਾ ਕਰ ਕੇ

ਲੈ ਆਏ। ਕਹਿੰਦੇ ਹਨ ਇਕ ਗੁਰਮੁਖ ਪਿਆਰੇ ਕਵੀ ਜੀ ਨੂੰ ਗੁਪਤ ਰੂਪ ਵਿਚ ਬਹੁਤ ਸਾਰੇ ਹਸਤ-ਲਿਖਤ ਸੰਚੇ ਦੇ ਗਏ ਜਿਨ੍ਹਾਂ ਦੀ ਕਵੀ ਜੀ ਨੂੰ ਘਾਟ ਮਹਿਸੂਸ ਹੋ ਰਹੀ ਸੀ।

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ੧੮੯੨ ਬਿ: ਵਿਚ ਅਰੰਭ ਕੀਤਾ ਗਿਆ ਪਰ ਇਸ ਤੋਂ ਪਹਿਲਾਂ ਵੀ ਇਸ ਦੇ ਕਈ ਹਿੱਸੇ ਸਮੇਂ-ਸਮੇਂ 'ਤੇ ਲਿਖੇ ਗਏ ਪ੍ਰਤੀਤ ਹੁੰਦੇ ਹਨ। ਕਹਿੰਦੇ ਹਨ ਕਵੀ ਜੀ ਆਪ ਨਹੀਂ ਲਿਖਦੇ ਸਨ ਬਲਕਿ ਚਾਰ ਤਕੜੇ ਲਿਖਾਰੀ ਉਨ੍ਹਾਂ ਨੂੰ ਮਿਲੇ ਹੋਏ ਸਨ। ਕਵੀ ਜੀ ਆਪ ਆਪਣੀ ਰਸਨਾ ਤੋਂ ਕਵਿਤਾ ਦੀ ਐਸੀ ਵਰਖਾ ਕਰਦੇ ਸਨ ਅਤੇ ਲਿਖਾਰੀ ਨਾਲ ਦੀ ਨਾਲ ਲਿਖਦੇ ਜਾਂਦੇ ਸਨ। ਇਹ ਸਿਲਸਿਲਾ ਕਈ ਘੰਟੇ ਚੱਲਦਾ ਰਹਿੰਦਾ ਸੀ। ਕਵਿਤਾ ਪਰ ਇਤਨਾ ਕਾਬੂ ਸੀ ਕਿ ਕਵੀ ਜੀ ਦਾ ਜ਼ੁਬਾਨੀ ਬੋਲਿਆ ਛੰਦ ਫੇਰ ਲਗਾਂ-ਮਾਤਰਾਂ ਦੇ ਗਿਣਨ ਦੀ ਲੋੜ ਨਹੀਂ ਸੀ ਰੱਖਦਾ।

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ੬੪ ਹਜ਼ਾਰ ਤੋਂ ਜ਼ਿਆਦਾ ਛੰਦ ਹਨ। ਜਿਸ ਦੀਆਂ ਢਾਈ ਲੱਖ ਸਤਰਾਂ ਹਨ। ਇਤਨੀ ਵੱਡੀ ਰਚਨਾ ਸੰਸਕ੍ਰਿਤ, ਫ਼ਾਰਸੀ, ਅੰਗਰੇਜ਼ੀ ਤੇ ਹਿੰਦੀ ਆਦਿ ਵਿਚ ਹੋਰ ਕਿਤੇ ਨਹੀਂ ਮਿਲਦੀ। ਇਸ ਲਈ ਭਾਈ ਸਾਹਿਬ ਦੀ ਰਚਨਾ ਕਲਮੀ ਦੁਨੀਆ ਅੰਦਰ ਇਕ ਲਾਸਾਨੀ ਦਰਜਾ ਰੱਖਦੀ ਹੈ। ਦੂਸਰੀ ਖੂਬੀ ਇਸ ਰਚਨਾ ਦੀ ਇਹ ਹੈ ਕਿ ਨਦੀ ਦੇ ਪ੍ਰਵਾਹ ਵਾਂਗ ਇਕ ਰਸ ਸਰੂਰ ਛਿੜਕਦੀ ਆਪਣੇ ਆਪ ਸਹਿਜ ਸੁਭਾਅ ਅੱਗੇ ਚੱਲਦੀ ਜਾਂਦੀ ਹੈ। ਸੰਮਤ ੧੯੦੦ ਬਿ: ਸਾਵਣ ਦੇ ਮਹੀਨੇ ਵਿਚ ਇਹ ਗ੍ਰੰਥ ਸੰਪੂਰਨ ਹੋਇਆ। ਪਰ ਇਕ ਦੁਖਦਾਈ ਘਟਨਾ ਇਹ ਵਾਪਰੀ ਕਿ ਮਹਾਰਾਜਾ ਉਦਯ ਸਿੰਘ ਇਸ ਗ੍ਰੰਥ ਦੀ ਸੰਪੂਰਨਤਾ ਨੂੰ ਨਾ ਦੇਖ ਸਕੇ। ਆਪ ਪਰਲੋਕ ਗਮਨ ਕਰ ਗਏ। ਸਾਰੀ ਰਿਆਸਤ ਜ਼ਬਤ ਕਰ ਲਈ ਗਈ। ਸਾਰੇ ਪਾਸੇ ਆਪਾ-ਧਾਪੀ ਮੱਚ ਗਈ। ਮਹਾਂਕਵੀ ਜੀ ਦੀ ਇੱਛਾ ਸੀ ਕਿ ਇਸ ਗ੍ਰੰਥ ਨੂੰ ਸੰਪੂਰਨ ਕਰ ਕੇ ਇਕ ਵਾਰ ਸੋਧ ਲਿਆ ਜਾਵੇ, ਪਰ ਉਨ੍ਹਾਂ ਦਾ ਸਰੀਰ ਨਿਰਬਲ ਹੋਣ ਕਾਰਨ ਇਹ ਇੱਛਾ ਪੂਰਨ ਨਹੀਂ ਹੋ ਸਕੀ। ਇਸ ਲਈ ਉਨ੍ਹਾਂ ਨੇ ਇਸ ਗ੍ਰੰਥ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਪਹੁੰਚਾਉਣ ਦੀ ਤਤਪਰਤਾ ਕੀਤੀ। ਆਪ ਜੀ ਆਪਣੇ ਪਰਵਾਰ ਸਮੇਤ ਆਪਣੇ ਸਪੁੱਤਰ ਸ. ਬਲਦੇਵ ਸਿੰਘ ਨਾਲ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ। ਆਪ ਜੀ ਦਾ ਸਰੀਰ ਬਹੁਤ ਕਮਜ਼ੋਰ ਸੀ, ਸੰਗਤਾਂ ਮਹਾਂਕਵੀ ਜੀ ਦੇ ਹਜ਼ੂਰ ਫੁੱਲ ਮਾਲਾ ਤੇ ਹੋਰ ਪਦਾਰਥ ਲੈ ਕੇ ਹਾਜ਼ਰ ਹੋਈਆਂ ਤੇ ਸਵਾਰੀ ਲਈ ਬੇਨਤੀ ਕੀਤੀ ਪਰ ਕਵੀ ਜੀ ਨੇ ਕਿਹਾ ਕਿ ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਪੈਦਲ ਚੱਲ ਕੇ ਜਾਵਾਂਗਾ। ਪ੍ਰਸ਼ਾਦ ਅਤੇ ਮਾਇਆ ਭੇਟ ਕੀਤੀ। ਸ੍ਰੀ ਦਰਬਾਰ ਸਾਹਿਬ ਵੱਲੋਂ ਆਪ ਜੀ ਨੂੰ ਸਿਰੋਪਾਉ ਬਖ਼ਸ਼ਿਸ਼ ਕੀਤਾ ਗਿਆ। ਫਿਰ ਆਪ ਆਪਣੇ ਵਿੱਦਿਆ ਦਾਤੇ ਗਿਆਨੀ ਸੰਤ ਸਿੰਘ ਦੇ ਸਪੁੱਤਰ ਗਿਆਨੀ ਗੁਰਮੁਖ

ਸਿੰਘ ਨੂੰ ਨਾਲ ਲੈ ਕੇ ਸ੍ਰੀ ਅਕਾਲ ਤਖਤ ਸਾਹਿਬ 'ਤੇ ਹਾਜ਼ਰ ਹੋਏ ਤੇ ਆਪਣੀ ਸਾਰੀ ਉਮਰ ਦੀ ਘਾਲ 'ਸ੍ਰੀ ਗੁਰ ਨਾਨਕ ਪ੍ਰਕਾਸ਼' ਸਮੇਤ ਸੰਪੂਰਨ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਗ੍ਰੰਥੀ ਸਿੰਘ ਨੂੰ ਕਿਹਾ ਕਿ ਮੇਰੀ ਇਹ ਅਰਦਾਸ ਕਰ ਦਿਉ।

ਸਤਿਗੁਰੂ ਜੀ ਦੀ ਬਖ਼ਸ਼ਿਸ਼ ਦੁਆਰਾ ਜੋ ਇਹ ਤੁੱਛ ਸੇਵਾ ਕਰ ਸਕਿਆ ਹਾਂ ਅਕਾਲ ਪੁਰਖ ਦੀ ਦਰਗਾਹ ਪ੍ਰਵਾਨ ਹੋਵੇ, ਪੰਥ ਮੈਨੂੰ ਖੁਸ਼ੀਆਂ ਬਖਸ਼ੇ, ਮੇਰਾ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭੇ। ਅਰਦਾਸੀਏ ਨੇ ਉਕਤ ਅਰਦਾਸ ਕੀਤੀ ਤੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਕਵੀ ਜੀ ਨੂੰ ਸਿਰੋਪਾਉ ਬਖ਼ਸ਼ਿਸ਼ ਕੀਤਾ ਗਿਆ।

ਮਿਤੀ ੬ ਕੱਤਕ ਸੰਮਤ ੧੯੦੦ ਬਿ: ਵਿਚ ਮਹਾਂਕਵੀ ਜੀ ੫੬ ਸਾਲ ੯ ਮਹੀਨੇ ਦੀ ਆਯੂ ਬਤੀਤ ਕਰ ਕੇ ਕੈਥਲ ਵਿਖੇ ਸਦਾ ਲਈ ਗੁਰ ਚਰਨਾਂ ਵਿਚ ਲੀਨ ਹੋ ਗਏ। ਮਹਾਂਕਵੀ ਜੀ ਸਰੀਰ ਕਰਕੇ ਭਾਵੇਂ ਅਲੋਪ ਹੋ ਗਏ ਪਰ ਉਹ ਆਪਣੀ ਮਹਾਨ ਰਚਨਾ ਦੁਆਰਾ ਸੰਗਤਾਂ ਵਿਚ ਸਦਾ ਜਿਊਂਦੇ ਰਹਿਣਗੇ। ਕਵੀ ਜੀ ਅੰਦਰ ਗੁਰਮਤਿ ਰੁਮਕਦੀ ਸੀ ਉਨ੍ਹਾਂ ਦੀ ਸਮੁੱਚੀ ਰਚਨਾ ਵਿੱਚੋਂ ਗੁਰਬਾਣੀ ਦੀ ਵਿਸ਼ੇਸ਼ਤਾ ਬਹੁਤ ਸੁੰਦਰ ਢੰਗ ਨਾਲ ਅੰਕਿਤ ਕੀਤੀ ਹੈ:

*ਸੁਧਾ ਕੀ ਤਰੰਗਣੀ ਸੀ ਰੰਗ ਭ੍ਰਮ ਭੰਗਨੀ ਸੀ ਮਹਾਂ ਸ੍ਵੇਤ ਰੰਗਨੀ ਮਹਾਨ ਮਨਮਹਨੀ ਹੈ।*
*ਕਿਥੇ ਯਹ ਹੰਸਨੀ ਸੀ ਮਾਨਸਾ ਵਤੰਸਨੀ ਸੀ, ਗਨੀਨ ਪ੍ਰੰਸਸਨੀ ਸੀ ਸਰਬ ਜਗ ਜਾਨੀ ਹੈ।*
*ਕਿਧੌਂ ਚੰਦ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ, ਰਿਦੇ ਕੀ ਅਨੰਦਨੀ ਸਦੀਵ ਸੁੱਖ ਦਾਨੀ ਹੈ।*
*ਪ੍ਰੇਮ ਪਟਰਾਨੀ ਸਯਾਨੀ ਗਯਾਨ ਕੀ ਜਨਨਿ ਜਾਨੀ, ਗੁਨੀ ਭਨੀ ਬਹਨੀ ਤਾਂ ਕੀ ਗੁਰਬਾਣੀ ਹੈ।*

ਕਵੀ ਜੀ ਨੂੰ ਜੋ ਮਰਜ਼ੀ ਕੋਈ ਕਹੀ ਜਾਵੇ ਪਰੰਤੂ ਆਪ ਜੀ ਨੂੰ ਕੇਵਲ ਤੇ ਕੇਵਲ ਕਲਗੀਧਰ ਪਾਤਸ਼ਾਹ 'ਤੇ ਆਸ ਭਰੋਸਾ ਹੈ, "ਅਬ ਆਨ ਕੀ ਆਸ ਨਿਰਾਸ ਭਈ, ਕਲਗੀਧਰ ਧਾਰ ਕੀਉ ਮਨ ਮਾਹੀ॥"

ਉਨ੍ਹਾਂ ਨੇ ਠੀਕ ਹੀ ਲਿਖਿਆ ਹੈ:

*ਛਾਏ ਜਾਤੀ ਏਕਤਾ ਅਨੇਕਤਾ ਵਿਲਾਏ ਜਾਤੀ ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਹੀ ਪਰਪੱਕ ਜਾਤੇ ਧਰਮ ਧਸੱਕ ਜਾਤੇ ਵਰਨ ਗਰਕ ਜਾਤੇ ਸਹਿਤ ਵਿਧਾਨ ਕੀ।*
*ਦੇਵੀ ਦੇਵ ਦੇਵਤੇ ਸੰਤੋਖ ਸਿੰਘ ਦੂਰ ਹੋਤੇ ਰੀਤ ਮਿਟ ਜਾਤੀ ਕਥਾ ਵੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ ਮੂਰਤਿ ਨਾ ਹੋਤੀ ਜੋ ਪੈ ਕਰੁਣਾਨਿਧਾਨ ਕੀ।*

ਬਾਬਾ ਪ੍ਰੇਮ ਸਿੰਘ ਜੀ "ਜੀਵਨ ਬ੍ਰਿਤਾਂਤ ਨਵਾਬ ਕਪੂਰ ਸਿੰਘ" ਦੇ ਸਫ਼ਾ ੨੦੬ 'ਤੇ ਲਿਖਦੇ ਹਨ, "ਇਹ ਮਹਾਨ੍ ਕਾਵਿ ਗ੍ਰੰਥ ਭਾਈ ਸੰਤੋਖ ਸਿੰਘ ਜੀ ਨੇ ਗੁਰ-ਇਤਿਹਾਸ ਦਾ ਬਹੁਮੁੱਲਾ ਖ਼ਜ਼ਾਨਾ ਤਿਆਰ ਕੀਤਾ ਹੈ, ਇਸ ਨੂੰ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਨੇ ਵੱਡੀ ਘਾਲਣਾ ਘਾਲ ਕੇ ਸੰਪਾਦਿਤ ਕੀਤਾ ਹੈ ਇਸ ਨਾਲ ਇਸ ਗ੍ਰੰਥ ਦੀ ਕੀਮਤ ਹੋਰ ਵਧ ਗਈ ਹੈ।

■

# ਇਨਸਾਨੀਅਤ ਪ੍ਰਸਤ ਦਰਵੇਸ਼ : ਸਾਈਂ ਮੀਆਂ ਮੀਰ ਜੀ

*-ਸ. ਲਖਵਿੰਦਰ ਸਿੰਘ ਰਈਆ ਹਵੇਲੀਆਣਾ**

ਸੂਫੀ ਮਤ (ਕਾਦਰੀ ਫਿਰਕਾ) ਇਸਲਾਮ ਧਰਮ ਦਾ ਉਹ ਮਹਾਨ ਅੰਗ ਹੈ ਜੋ ਮਨੁੱਖੀ ਭਰਾਤਰੀ ਭਾਵ ਨੂੰ ਵਿਸ਼ੇਸ਼ ਮਹੱਤਤਾ ਦਿੰਦਾ ਹੋਇਆ ਮਾਨਵੀ ਕਦਰਾਂ-ਕੀਮਤਾਂ ਦਾ ਮੁੱਦਈ ਰਿਹਾ ਹੈ। ਸਾਈਂ ਹਜ਼ਰਤ ਮੀਆਂ ਮੀਰ ਜੀ ਇਸ ਫਿਰਕੇ ਨਾਲ ਸਬੰਧਿਤ ਹੋਣ ਕਰਕੇ ਸਾਂਝੀਵਾਲਤਾ ਦੇ ਰੰਗ ਵਿਚ ਰੰਗੇ ਹੋਏ ਸਨ ਅਤੇ ਵੱਖ-ਵੱਖ ਧਰਮਾਂ ਦੇ ਲੋਕਾਂ ਨੂੰ ਇਕ ਹੀ ਅੱਲ੍ਹਾ ਦੀ ਔਲਾਦ ਸਮਝਦੇ ਸਨ। ਜਿਸ ਕਰਕੇ ਸਾਈਂ ਜੀ ਹਿੰਦੂ ਅਤੇ ਮੁਸਲਮਾਨ ਤੇ ਸਿੱਖਾਂ ਵਿਚ ਸਤਿਕਾਰੇ ਪਿਆਰੇ ਜਾਂਦੇ ਸਨ। ਬੇਸ਼ੱਕ ਉਨ੍ਹਾਂ ਨੂੰ ਕੁਝ ਕੱਟੜ ਪੰਥੀਆਂ ਦਾ ਵਿਰੋਧ ਵੀ ਝੱਲਣਾ ਪਿਆ ਪਰ ਫਿਰ ਵੀ ਉਹ ਆਪਣੇ ਇਸ ਮਾਰਗ 'ਤੇ ਨਿਰੰਤਰ ਚੱਲਦੇ ਰਹੇ। ਸਾਈਂ ਹਜ਼ਰਤ ਮੀਆਂ ਮੀਰ ਜੀ (ਪੀਰ ਸ਼ੇਖ ਮੁਹੰਮਦ) ਦਾ ਜਨਮ ੧੧ ਅਗਸਤ ੧੫੫੦ ਨੂੰ ਸੀਸਤਾਨ (ਸਿੰਧ) ਦੇ ਖਲੀਫ਼ਾ ਉਮਰ ਵੰਸ਼ ਵਿਚ ਹੋਇਆ। ਵੀਹ ਕੁ ਸਾਲ ਦੀ ਉਮਰ ਤੋਂ ਹੀ ਇਨ੍ਹਾਂ ਬੇਗਮਪੁਰਾ/ਹਾਸ਼ਿਮਪੁਰਾ (ਲਾਹੌਰ) ਨੂੰ ਆਪਣਾ ਨਿਵਾਸ ਸਥਾਨ ਬਣਾ ਲਿਆ। ਇਨ੍ਹਾਂ ਦੇ ਸੂਫੀਅਨ ਜੀਵਨ ਦਾ ਜਿੱਥੇ ਆਮ ਲੋਕਾਈ 'ਤੇ ਪੂਰਾ ਅਸਰ ਸੀ, ਉੱਥੇ ਸਮੇਂ ਦੇ ਹਾਕਮ ਵੀ ਪ੍ਰਭਾਵਿਤ ਸਨ। ਇਹ ਅਕਸਰ ਉਨ੍ਹਾਂ ਨੂੰ ਲੋਕ-ਭਲਾਈ ਦੇ ਕੰਮਾਂ ਨਾਲ ਜਨਤਾ ਦਾ ਦਿਲ ਜਿੱਤਣ ਲਈ ਕਿਹਾ ਕਰਦੇ ਸਨ। ਇਨ੍ਹਾਂ ਦਾ ਮਤ ਸੀ ਕਿ ਤਲਵਾਰ ਦੇ ਜ਼ੋਰ ਨਾਲ ਸਰੀਰ ਤਾਂ ਕਾਬੂ ਕੀਤੇ ਜਾ ਸਕਦੇ ਹਨ, ਪਰ ਦਿਲ ਨਹੀਂ। ਮੁਗ਼ਲ ਬਾਦਸ਼ਾਹ ਸ਼ਾਹਜਹਾਨ ਨੇ ਆਪਣੀ ਸਵੈ-ਜੀਵਨੀ ਵਿਚ ਸਾਈਂ ਜੀ ਨੂੰ ਇਕ ਇਲਾਹੀ ਬੰਦਾ ਮੰਨਿਆ ਹੋਇਆ ਹੈ।

ਲਾਹੌਰ ਵਿਖੇ ਹੀ ਸਾਈਂ ਜੀ ਅਤੇ ਸਿੱਖਾਂ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਪਸੀ ਮੇਲ ਹੋਇਆ ਤਾਂ ਦੋਨੋਂ ਰੂਹਾਨੀ ਪੁਰਸ਼ ਇਕ ਦੂਜੇ ਤੋਂ ਪ੍ਰਭਾਵਿਤ ਹੋਣ ਤੋਂ ਨਾ ਰਹਿ ਸਕੇ। ਇਹ ਮੇਲ-ਮਿਲਾਪ ਇਕ ਗੂੜ੍ਹੀ ਦੋਸਤੀ ਵਿਚ ਬਦਲ ਗਿਆ। ਜਦ ਪੰਚਮ ਪਾਤਸ਼ਾਹ ਨੇ ਰਾਮਦਾਸਪੁਰ/ਗੁਰੂ ਕਾ ਚੱਕ (ਸ੍ਰੀ ਅੰਮ੍ਰਿਤਸਰ) ਵਿਖੇ ਸਰੋਵਰ ਵਿਚਕਾਰ ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਤੀ ਬਾਰੇ ਵਿਚਾਰ ਬਣਾ ਕੇ ਸਾਈਂ ਜੀ ਨੂੰ ਨੀਂਹ ਪੱਥਰ ਰੱਖਣ ਵਾਸਤੇ ਸੱਦਾ ਪੱਤਰ ਭੇਜਿਆ ਤਾਂ ਉਹ ਬਗੈਰ ਕਿਸੇ ਦਵੈਤ ਭਾਵਨਾ ਦੇ ਆਣ ਪਹੁੰਚੇ। ਸੰਨ ੧੫੮੮ ਵਿਚ ਇਕ

*(ਬਾਕੀ ਸਫ਼ਾ ੭੬ 'ਤੇ)*

**ਐਸ.ਐਸ. ਮਾਸਟਰ, ਸਰਕਾਰੀ ਹਾਈ ਸਕੂਲ, ਪਿੰਡ ਚੀਮਾਂਬਾਠ, (ਸ੍ਰੀ ਅੰਮ੍ਰਿਤਸਰ)-੧੪੩੧੧੨।*
*ਮੋ: ੯੮੭੬੪੭੪੮੫੮*

# ਸਿਮਰਨ ਦੀ ਮਹਿਮਾ

*-ਸ. ਸੁਲੱਖਣ ਸਿੰਘ**

ਜਿਸ ਪਰਮਾਤਮਾ ਨੇ ਸੰਸਾਰ ਦੀ ਉਤਪਤੀ ਕੀਤੀ ਹੈ, ਉਹ ਘਟ-ਘਟ ਵਿਚ ਵੱਸਦਾ ਹੈ। ਉਸ ਨੂੰ ਯਾਦ ਕਰਨਾ ਹੀ ਸਿਮਰਨ ਹੈ। ਭਗਤ ਕਬੀਰ ਜੀ ਸਿਮਰਨ ਦੀ ਮਹਿਮਾ ਇਸ ਤਰ੍ਹਾਂ ਕਰਦੇ ਹਨ :

*ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥*
*ਨਿਰਭਉ ਕੈ ਘਰਿ ਬਜਾਵਹਿ ਤੂਰ॥ ਅਨਹਦ ਬਜਹਿ ਸਦਾ ਭਰਪੂਰ॥੧॥*

*(ਪੰਨਾ ੯੭੧)*

ਜਿਸ ਦੇ ਯਾਦ ਕਰਨ ਨਾਲ ਮੁਕਤੀ ਦਾ ਬੂਹਾ (ਗਿਆਨ) ਮਿਲਦਾ ਹੈ। ਜਿਸ ਨਾਮ ਦੇ ਸਿਮਰਨ ਨਾਲ ਭਗਤ ਬੈਕੁੰਠ ਨੂੰ ਜਾਂਦੇ ਹਨ ਅਤੇ ਫਿਰ ਸੰਸਾਰ ਵਿਚ ਫੇਰਾ ਨਹੀਂ ਹੁੰਦਾ। ਉਸ ਨਿਰਭਉ ਵਾਹਿਗੁਰੂ ਦੇ ਘਰ ਪਹੁੰਚ ਕੇ ਆਤਮਿਕ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਉਨ੍ਹਾਂ ਵਾਜਿਆਂ ਦੀ ਅਵਾਜ਼ ਸਦਾ ਇੱਕ ਰਸ ਵੱਜ ਰਹੀ ਹੈ।

ਸਿਮਰਨ ਨਾਲ ਇਕ ਆਤਮਿਕ ਸ਼ਕਤੀ ਪ੍ਰਾਪਤ ਹੁੰਦੀ ਹੈ ਜਿਸ ਨਾਲ ਵਾਹਿਗੁਰੂ ਨਾਲ ਲਿਵ ਲੱਗਣ ਤੋਂ ਇਲਾਵਾ ਦੁਨਿਆਵੀ ਕੰਮ ਵੀ ਸੰਵਰਦੇ ਹਨ। ਜ਼ਿੰਦਗੀ ਖੁਸ਼ਹਾਲ ਹੁੰਦੀ ਹੈ। ਵਾਹਿਗੁਰੂ ਦੀਆਂ ਬਖ਼ਸ਼ੀਆਂ ਹੋਈਆਂ ਸ਼ਕਤੀਆਂ ਨੂੰ ਅਮਲੀ ਤੌਰ 'ਤੇ ਹਾਸਲ ਕਰਨ ਅਤੇ ਉਨ੍ਹਾਂ ਤੋਂ ਫਾਇਦਾ ਉਠਾਉਣ ਵਾਸਤੇ ਸਿਮਰਨ ਦੀ ਲੋੜ ਹੈ।

ਸਿਮਰਨ ਕਰਨ ਨਾਲ ਮਨ ਅੰਦਰ ਸ਼ਾਂਤੀ ਆਉਂਦੀ ਹੈ। ਸਿਮਰਨ ਕਰਨ ਨਾਲ ਗੁਰਬਾਣੀ ਨਾਲ ਪਿਆਰ ਵਧਦਾ ਹੈ। ਸਿਮਰਨ ਕਰਨ ਨਾਲ ਮਾੜੇ ਫੁਰਨੇ ਨਹੀਂ ਫੁਰਦੇ। ਮਨ ਖੇੜੇ ਵਿਚ ਰਹਿੰਦਾ ਹੈ। ਸਿਮਰਨ ਕਰਨ ਨਾਲ ਕੰਮ ਕਰਨ ਦੀ ਸਮਰੱਥਾ ਵਧਦੀ ਹੈ। ਸਿਮਰਨ ਕਰਨ ਨਾਲ ਆਲਸ ਦੂਰ ਹੁੰਦਾ ਹੈ। ਬੁੱਧੀ ਤੀਖਣ ਹੁੰਦੀ ਹੈ। ਸਿਮਰਨ ਕਰਨ ਨਾਲ ਕਾਰਜ ਸਫਲ ਹੁੰਦੇ ਹਨ। ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਸਿਮਰਨ ਕਰਨ ਨਾਲ ਨਿਰਭੈਤਾ ਆਉਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ "ਸੁਖਮਨੀ ਸਾਹਿਬ" ਵਿਚ ਸਿਮਰਨ ਦੀ ਉਸਤਤ ਇਸ ਤਰ੍ਹਾਂ ਕਰਦੇ ਹਨ :

*ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥*
*ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥*
*ਪ੍ਰਭ ਕੈ ਸਿਮਰਨਿ ਜਪ ਤਪ ਪੂਜਾ॥*
*ਪ੍ਰਭ ਕੈ ਸਿਮਰਨਿ ਬਿਨਸੈ ਦੂਜਾ॥*
*ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ॥*

** #੧੩੮, ਜੋਧੂ ਕਲੋਨੀ, ਗਲੀ ਨੰ. ੬, ਸ੍ਰੀ ਮੁਕਤਸਰ ਸਾਹਿਬ-੧੫੨੦੨੬, ਮੋ. ੯੫੬੯੦-੮੨੧੮੮*

*ਪ੍ਰਭ ਕੈ ਸਿਮਰਨਿ ਦਰਗਹ ਮਾਨੀ॥੨॥੧॥* (ਪੰਨਾ ੨੬੨)

ਇਸ ਦਾ ਭਾਵ ਅਰਥ ਹੈ ਕਿ ਪ੍ਰਭੂ ਦੇ ਸਿਮਰਨ ਵਿਚ ਰਿਧੀਆਂ-ਸਿਧੀਆਂ ਹਨ, ਪ੍ਰਭੂ ਦੇ ਸਿਮਰਨ ਵਿਚ ਹੀ ਜਪ, ਤਪ ਤੇ ਪੂਜਾ ਹੈ। ਪ੍ਰਭੂ ਦੇ ਸਿਮਰਨ ਵਿਚ ਤੀਰਥਾਂ ਦਾ ਇਸ਼ਨਾਨ ਹੈ। ਪ੍ਰਭੂ ਦੇ ਸਿਮਰਨ ਨਾਲ ਮਨੁੱਖ ਦਰਗਾਹ ਵਿਚ ਮਾਣ ਪਾਉਂਦਾ ਹੈ।

**ਸਿਮਰਨ ਕਰਨ ਦੀ ਜੁਗਤੀ :** ਪ੍ਰੋਫ਼ੈਸਰ ਸਾਹਿਬ ਸਿੰਘ ਆਪਣੀ ਪੁਸਤਕ "ਸਿਮਰਨ ਦੀਆਂ ਬਰਕਤਾਂ" ਵਿਚ ਸਿਮਰਨ ਕਰਨ ਦੀ ਜੁਗਤੀ ਇਸ ਤਰ੍ਹਾਂ ਦੱਸਦੇ ਹਨ : ਸਿਮਰਨ ਕਿਵੇਂ ਕਰਨਾ ਹੈ? ਤੁਸੀਂ ਸਕੂਲਾਂ, ਕਾਲਜਾਂ, ਦਫ਼ਤਰਾਂ ਤੇ ਅਮੀਰ ਲੋਕਾਂ ਦੇ ਘਰਾਂ ਵਿਚ ਕੰਧ ਨਾਲ ਲਟਕਾਇਆ ਹੋਇਆ ਕਲਾਕ ਨਿਤ ਵੇਖਦੇ ਹੋਵੋਗੇ। ਕਲਾਕ ਦੇ ਹੇਠਲੇ ਹਿੱਸੇ ਵਿਚ ਪਤਲੀ ਲੰਬੀ ਡੰਡੀ ਵਾਲਾ ਇਕ ਚੰਗਾ ਵਜ਼ਨੀ ਭਾਰ ਲਟਕਾਇਆ ਹੁੰਦਾ ਹੈ। ਜੋ ਹਰ ਵੇਲੇ ਸੱਜੇ ਖੱਬੇ ਹਿਲਦਾ ਰਹਿੰਦਾ ਹੈ। ਅੰਗਰੇਜ਼ੀ ਵਿਚ ਉਸ ਨੂੰ ਪੈਂਡੂਲਮ ਆਖਦੇ ਹਨ। ਕਦੇ ਕਲਾਕ ਦਾ ਸਾਹਮਣਾ ਡਾਇਲ ਚੁੱਕ ਕੇ ਕਲਾਕ ਅੰਦਰਲੇ ਪੁਰਜੇ ਵੇਖੋ ਇਹ ਪੁਰਜੇ ਬੜੇ ਸੁੰਦਰ, ਪਤਲੇ ਤੇ ਨਾਜ਼ੁਕ ਦਿੱਸਦੇ ਹਨ। ਪੁਰਜਿਆਂ ਦੇ ਆਪਸ ਵਿਚ ਸਾਂਝ ਤੋਂ ਅਣਜਾਣ ਬੰਦਾ ਇਨ੍ਹਾਂ ਨਾਜ਼ੁਕ ਪੁਰਜਿਆਂ ਦੇ ਨਾਲ ਇਤਨੇ ਵਜ਼ਨੀ ਭਾਰ ਨੂੰ ਬੱਧਾ ਵੇਖ ਕੇ ਹੈਰਾਨ ਹੋ ਜਾਂਦਾ ਹੈ ਤੇ ਇਤਰਾਜ਼ ਕਰ ਉੱਠਦਾ ਹੈ ਕਿ ਇਕ ਪਾਸੇ ਇਹ ਬਰੀਕ ਨਾਜ਼ੁਕ ਪੁਰਜੇ ਤੇ ਦੂਜੇ ਪਾਸੇ ਇਹ ਇਤਨਾ ਭਾਰਾ ਇਨ੍ਹਾਂ ਦੋਹਾਂ ਦਾ ਮੂਲ ਨਹੀਂ ਫਬਦਾ। ਪਰ ਵਾਕਿਫ਼ ਆਦਮੀ ਜਾਣਦਾ ਹੈ ਕਿ ਪੈਂਡੂਲਮ ਨੂੰ ਕਲਾਕ ਨਾਲੋਂ ਵੱਖਰਾ ਕਰ ਦਈਏ ਤਾਂ ਪੁਰਜਿਆਂ ਦੀ ਚਾਲ ਬੇ-ਥਵੀ ਹੋ ਜਾਂਦੀ ਹੈ ਤੇ ਕਲਾਕ ਠੀਕ ਵਕਤ ਦੇਣ ਜੋਗਾ ਨਹੀਂ ਰਹਿ ਜਾਂਦਾ।

ਇਹੀ ਹਾਲ ਮਨੁੱਖ ਦੀ ਜੀਵਨ ਚਾਲ ਦਾ ਹੈ। ਦੁਨੀਆ ਦੀਆਂ ਜ਼ਿੰਮੇਵਾਰੀਆਂ ਤੋਂ ਖਿਝ ਕੇ, ਅੱਕ ਕੇ ਕਈ ਅਣਜਾਣ ਬੰਦੇ ਇਹ ਮਿਥ ਲੈਂਦੇ ਹਨ ਕਿ ਜੇ ਦੁਨੀਆ ਦੇ ਧੰਦਿਆਂ ਦਾ ਭਾਰ ਸਿਰ ਤੋਂ ਲਹਿ ਜਾਏ ਤਾਂ ਹੌਲੇ ਫੁਲ ਹੋ ਕੇ ਕਿਤੇ ਇਕਾਂਤ ਵਿਚ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ। ਇਹ ਵੱਡਾ ਭਾਰਾ ਭੁਲੇਖਾ ਹੈ। ਜਗਤ ਦੀਆਂ ਜ਼ਿੰਮੇਵਾਰੀਆਂ ਦਾ ਭਾਰ ਹੀ ਮਨੁੱਖ ਦੀ ਜੀਵਨ ਚਾਲ ਨੂੰ ਸਾਵਾਂ-ਪੱਧਰਾ ਰੱਖਦਾ ਹੈ ਤੇ ਇਸ ਭਾਰ ਨੂੰ ਚੁੱਕੀ ਰੱਖ ਕੇ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ।

ਸਿਮਰਨ ਕਰਨ ਨਾਲ ਖੋਟੀ ਮੱਤ ਚਲੀ ਜਾਂਦੀ ਹੈ। ਜਿਸ ਤਰ੍ਹਾਂ ਇਕ ਮਨ ਲਗਾ ਕੇ ਅਸੀਂ ਹਿਸਾਬ ਕਰਦੇ ਹਾਂ। ਇਸੇ ਤਰ੍ਹਾਂ ਸਾਨੂੰ ਸਿਮਰਨ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਵਿਦੇਸ਼ਾਂ ਵਿਚ ਮਨੋਵਿਗਿਆਨੀਆਂ ਨੇ ਮਨੁੱਖਾਂ 'ਤੇ ਆਧੁਨਿਕ ਮਸ਼ੀਨਾਂ ਲਗਾ ਕੇ ਤਜ਼ਰਬਾ ਕੀਤਾ ਹੈ ਕਿ ਜਦੋਂ ਮਨੁੱਖ ਵਿਹਾਰਕ ਗੱਲਾਂ ਕਰਦੇ ਹਨ ਤਾਂ ਉਨ੍ਹਾਂ ਦਾ ਦਿਮਾਗ ੪% ਕੰਮ ਕਰਦਾ ਹੈ। ਜਦੋਂ ਮਨੁੱਖ ਸਿਮਰਨ ਕਰਦੇ ਹਨ ਤਾਂ ਉਨ੍ਹਾਂ ਦਾ ਦਿਮਾਗ ੯੫% ਕੰਮ ਕਰਦਾ ਹੈ।

(ਬਾਕੀ ਸਫ਼ਾ ੯੫ 'ਤੇ)

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

*ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ॥*
*ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ॥੧॥ (ਪੰਨਾ ੫੦੩)*

ਉਪਰੋਕਤ ਦੋ ਤੁਕਾਂ ਦਾ ਟੀਕਾਕਾਰ ਵਿਦਵਾਨਾਂ ਨੇ ਭਿੰਨ ਭਿੰਨ ਅਰਥ ਕੀਤੇ ਹਨ:

ਫਰੀਦਕੋਟ ਸਟੀਕ ਭਾਗ ਦੂਜਾ ਸਫ਼ਾ ੧੦੬੭

ਦੇਹ ਰੂਪ ਏਕ ਨਗਰੀ ਹੈ ਇਸ ਮੈਂ ਕਾਮਾਦਿ ਪਾਂਚ ਚੋਰ ਬਸਤੇ ਹੈਂ ਔਰ ਵਹ ਹਟਾਤੇ ਹਟਾਤੇ ਭੀ ਚੋਰੀ ਕੋ ਦੌੜਤੇ ਹੈਂ।

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ਼ (ਤ੍ਰਿਹ) ਤਿਨ (ਦਸ) ਡਾਕੂਓਂ ਸੇਂ ਦੈਵੀ ਗੁਣੋਂ ਰੂਪ ਮਾਲ ਬਚਾਇ ਰਖਤਾ ਹੈ॥ ਭਾਵ ਇਹ ਕਿ ਬਿਖਯੋਂ ਸੇ ਬਚੇਗਾ ਸੋਈ (ਮੋਖ ਮੁਕਤਿ) ਕੈਵਲਜ ਮੁਕਤਿ ਕੋ ਪਵੇਗਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪੰਜਵੀਂ, ਸਫ਼ਾ ੬੫

ਸਰੀਰ ਰੂਪ ਇਕ ਨਗਰੀ ਹੈ ਇਸ ਵਿਚ (ਕਾਮ ਆਦਿਕ ਰੂਪੀ) ਪੰਜ ਚੋਰ ਵੱਸਦੇ ਹਨ, ਜੋ ਬਰਜਤ =ਰੋਕਦਿਆਂ ਰੋਕਦਿਆਂ ਚੋਰੀ ਕਰਨ ਨੂੰ ਧਾਵੈ=ਦੌੜਦੇ ਹਨ, ਅਰਥਾਤ ਸ਼ੁਭ ਗੁਣਾਂ ਰੂਪੀ ਮਾਲ ਨੂੰ ਚੋਰੀ ਕਰ ਕੇ ਲਈ ਜਾਂਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਕਾਮ ਆਦਿਕ ਰੂਪੀ ਤ੍ਰਿਹਦਸ =ਚੋਰਾਂ ਪਾਸੋਂ ਅਥਵਾ :- ਤ੍ਰਿਹਦਸ= ਦੇਵਤਿਆਂ ਪਾਸੋਂ, ਅਥਵਾ :- ਤ੍ਰਿਹ-ਦਸ=ਤਿੰਨ ਤੇ ਦਸ ਤੇਰ੍ਹਾਂ, ਦਸ ਇੰਦ੍ਰੇ ਤੇ ਤਿੰਨ ਗੁਣ ਇਨ੍ਹਾਂ ਤੇਰ੍ਹਾਂ ਪਾਸੋਂ ਜੋ ਪੁਰਸ਼ ਆਪਣੇ ਸ਼ੁਭ ਗੁਣਾਂ ਰੂਪੀ ਮਾਲ ਨੂੰ ਸੰਭਾਲ ਰੱਖਦਾ ਹੈ ਭਾਵ ਚੋਰੀ ਨਹੀਂ ਹੋਣ ਦੇਂਦਾ, ਉਹ ਪੁਰਸ਼ ਮੋਖ-ਮੁਕਤਿ =ਕੇਵਲ ਮੁਕਤੀ ਨੂੰ ਪਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਦੂਜੀ ਸੈਂਚੀ, ਡਾ. ਜੋਧ ਸਿੰਘ, ਸਫ਼ਾ ੫੦੩

ਸਰੀਰ ਰੂਪੀ ਨਗਰ ਮੇਂ ਪਾਂਚ ਚੋਰ, ਕਾਮ. ਕ੍ਰੋਧ ਆਦਿ ਬਸਤੇ ਹੈਂ ਜਿਨਹੇਂ ਰੋਕਨੇ ਪਰ ਭੀ ਵੇ ਚੋਰੀ ਕਰਨੇ ਕੇ ਲ਼ੀਏ ਦੌੜਤੇ ਕਰਤੇ ਹੈਂ। ਤੀਨ ਗੁਣ ਔਰ ਦਸ ਇੰਦ੍ਰੀਓਂ ਕ਼ੇ ਵਿਸ਼ਓਂ ਸੇ ਅਪਨੀ ਅਧਿਆਤਮਿਕ ਸੰਪਤੀ ਜੋ ਬਚਾ ਕੇ ਰਖ ਲੇ, ਹੇ ਨਾਨਕ, ਵਹੀ

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧

ਮੁਕਤਿ ਪ੍ਰਾਪਤ ਕਰਤਾ ਹੈ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਦੂਜਾ, ਸਫ਼ਾ ੬੪੩

(ਸਰੀਰ ਰੂਪ) ਇੱਕ ਨਗਰੀ ਵਿਚ (ਕਾਮ ਆਦਿ) ਪੰਜ ਚੋਰ ਵੱਸਦੇ ਹਨ। ਰੋਕਣ ਦੇ ਬਾਵਜੂਦ ਚੋਰੀ ਕਰਨ ਚਲੇ ਜਾਂਦੇ ਹਨ। ਨਾਨਕ ( ਦਾ ਕਥਨ ਹੈ ਕਿ) ਜੋ ਤਿੰਨ ਗੁਣਾਂ ਅਤੇ ਦਸ ਇੰਦ੍ਰੀਆਂ (ਤ੍ਰਿਹਦਸ) ਤੋਂ (ਆਪਣੇ ਗੁਣਾਂ ਦਾ) ਮਾਲ ਬਚਾ ਕੇ ਰੱਖਦਾ ਹੈ, (ਉਹ) ਪਰਮ ਗਤਿ/ਮੁਕਤੀ ਨੂੰ ਪ੍ਰਾਪਤ ਕਰਦਾ ਹੈ।

ਸ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੩ ਸਫ਼ਾ ੧੬੫੭

ਸਰੀਰ ਦੇ ਪਿੰਡ ਵਿਚ ਪੰਜ ਚੋਰ ਵੱਸਦੇ ਹਨ। ਹੋੜੇ ਜਾਣ ਦੇ ਬਾਵਜੂਦ ਉਹ ਬਾਹਰ ਚੋਰੀ ਕਰਨ ਚਲੇ ਜਾਂਦੇ ਹਨ। ਜਿਹੜਾ ਤਿੰਨਾਂ ਗੁਣਾਂ ਅਤੇ ਦਸ ਵਿਸ਼ਿਆਂ ਤੋਂ ਆਪਣੇ ਮਾਲ ਧਨ ਨੂੰ ਬਚਾਈ ਰੱਖਦਾ ਹੈ, ਉਹ ਮੋਖਸ਼ ਤੇ ਕਲਿਆਣ ਨੂੰ ਪਾ ਲੈਂਦਾ ਹੈ, ਹੇ ਨਾਨਕ!

ਸਿਧਾਂਤਕ ਸਟੀਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗਿ. ਮਨੀ ਸਿੰਘ ਜੀ ਪੋਥੀ ਅਠਵੀਂ, ਸਫ਼ਾ ੬੩੦

ਪ੍ਰ: ਹੇ ਗੁਰੋਂ! ਇਸ ਮਨੁੱਖ ਦੇ ਸਰੀਰ ਵਿਚ, ਸ਼ੁਭ ਆਚਰਨ, ਸ਼ੁਭ ਕਰਮ, ਦੈਵੀ ਗੁਣ, ਇਹ ਗਿਆਨ ਦੀ ਸਮੱਗਰੀ ਕਿਉਂ ਨਹੀਂ ਪ੍ਰਫੁਲਿਤ ਹੁੰਦੀ, ਇਸ ਦਾ ਕਾਰਨ ਕੀ ਹੈ? ਉਦਾਹਰਨ ਦੇ ਕੇ ਸਮਝਾਉ।

ਉ: ੧. ਹੇ ਭਾਈਓ! ਦੇਖੋ, (ਜਿਸ ਤਰ੍ਹਾਂ ਅਸੀਂ ਕਿਸੇ ਨਗਰ ਨੂੰ ਵਸਾ ਕੇ ਉਸ ਵਿਚ ਘੁੱਘ ਵੱਸਦੀ ਬਸਤੀ ਵੇਖਣਾ ਚਾਹੁੰਦੇ ਹਾਂ, ਪਰ ਉਸ ਦਾ ਉਜਾੜਾ ਕਰਨ ਵਾਲੇ ਪੰਜ ਸਤ ਧਾੜਵੀ ਦਿਨੇ ਰਾਤ ਸਾਡੇ ਰੋਕਦਿਆਂ-ਰੋਕਦਿਆਂ ਧਾਵਾ ਬੋਲਦੇ ਹੋਏ ਉਸ ਨੂੰ ਉਜਾੜੀ ਜਾਣ ਤਾਂ ਉਹ ਨਗਰ ਸਹੀ ਸਲਾਮਤ ਨਹੀਂ ਵੱਸ ਸਕਦਾ), ਇਸੇ ਤਰ੍ਹਾਂ ਜੇ ਅਸੀਂ ਇਸ ਸਰੀਰ ਨੂੰ ਇਕ ਨਗਰੀ ਦੇ ਰੂਪ ਵਿਚ ਮੰਨ ਲਈਏ, ਤਾਂ ਸਮਝੋ ਕਿ ਸਰੀਰ ਰੂਪੀ ਇਕ ਛੋਟੀ ਜਿਹੀ ਨਗਰੀ ਵਿਚ (ਇਕ ਨਹੀਂ ਸਗੋਂ) ਪੰਜ ਕਾਮਾਦਿਕ ਰੂਪੀ ਚੋਰ ਵੱਸੇ ਹੋਏ ਹਨ, ਪਰ ਇਨ੍ਹਾਂ ਨੂੰ ਵਰਜਦਿਆਂ ਰੋਕਦਿਆਂ ਭੀ, ਇਨ੍ਹਾਂ ਵਿੱਚੋਂ ਹਰੇਕ ਵਿਕਾਰ ਇਸ ਸਰੀਰ ਰੂਪੀ ਨਗਰ ਵਿਚਲੇ ਆਤਮਿਕ ਗੁਣਾਂ ਨੂੰ ਚੁਰਾਉਣ ਲਈ ਉੱਠ ਦੌੜਦਾ ਹੈ (ਇਹੀ ਇਕ ਕਾਰਨ ਹੈ, ਜਿਸ ਕਰਕੇ ਸਾਡੇ ਸਰੀਰ ਅੰਦਰ ਗਿਆਨ ਦੀ ਸਮਗਰੀ ਦੈਵੀ ਗੁਣ ਪ੍ਰਫੁਲਿਤ ਨਹੀਂ ਹੁੰਦੇ)।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੩, ਸਫ਼ਾ ੧੪੧੩

ਦੇਹ ਰੂਪ ਇਕ ਨਗਰੀ ਹੈ ਇਸ ਵਿਚ ਪੰਜ ਚੋਰ ਕਾਮ ਆਦਿਕ ਵੱਸਦੇ ਹਨ ਅਤੇ ਉਹ ਹਟਾਇਆਂ ਹਟਦੇ ਨਹੀਂ ਭਾਵ ਵਰਜਦਿਆਂ-ਵਰਜਦਿਆਂ ਹੀ ਚੋਰੀ ਕਰਨ

ਨੂੰ ਦੌੜ ਜਾਂਦੇ ਹਨ। ਗੁਰੂ ਜੀ ਆਖਦੇ ਹਨ ਜੇਹੜੇ ਆਦਮੀ ਤ੍ਰਿਹ=ਤਿੰਨਾਂ ਰਜੋ, ਤਮੋ, ਸਤੋ, ਦਸ= ਦਸਾਂ ਡਾਕੂਆਂ ਤੋਂ ਚੰਗੇ ਗੁਣਾਂ ਦਾ ਮਾਲ ਬਚਾ ਰੱਖਦੇ ਹਨ, ਭਾਵ ਵਿਸ਼ਿਆਂ ਤੋਂ ਬੱਚਦੇ ਹਨ ਓਹ ਚੰਗੀ ਮੁਕਤੀ ਨੂੰ ਪਾਉਣਗੇ।

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਸਤਵੀਂ, ਸਫ਼ਾ ੩੧੪੩

(ਸਰੀਰ ਰੂਪੀ) ਇਕ ਸ਼ਹਿਰ ਹੈ (ਉਸ ਵਿਚ ਵਿਕਾਰਾਂ ਰੂਪੀ) ਪੰਜ ਚੋਰ ਵੱਸਦੇ ਹਨ, ਰੋਕਦਿਆਂ, ਰੋਕਦਿਆਂ (ਓਹ) ਚੋਰੀ ਕਰਨ ਨੂੰ ਉਠ ਦੌੜਦੇ ਹਨ, (ਇਨ੍ਹਾਂ) ਹਾਨੀ ਪੁਚਾਊ ਚੋਰਾਂ ਤੋਂ ਜੋ (ਆਪਣੇ) ਮਾਲ ਨੂੰ (ਸੰਮ੍ਹਾਲ) ਰੱਖੇ, ਹੇ ਨਾਨਕ! ਓਹ ਪੂਰਨ ਮੁਕਤੀ ਪਾਉਂਦਾ ਹੈ॥੧॥

ਨਿਰੁਕ੍ਤ -

ਨਗਰੀ - ਛੋਟਾ ਸ਼ਹਿਰ। ਸ਼ਹਿਰ।ਭਾਵ ਸਰੀਰ, ਪਰ ਸਰੀਰ ਤੋਂ ਮੁਰਾਦ ਹੈ ਮਨ ਆਦਿ ਸਮੇਤ ਸਰੀਰ।

ਚੋਰ - ਚੋਰੀ ਕਰਨ ਵਾਲੇ। ਭਾਵ ਹੈ ਵਿਕਾਰ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

ਬਰਜਤ - ਮਨ੍ਹਾ ਕਰਦਿਆਂ। ਰੋਕਦਿਆਂ।

ਤ੍ਰਿਹ - {ਸੰਸ. ਧਾਤੂ ਤ੍ਰਿਹੁ, = ਹਾਨੀ ਪਹੁਚਾਉਣੀ। ਮਾਰਨਾ} ਹਾਨੀ ਕਰਨ ਵਾਲੇ।

ਦਸ - {ਸੰਸ. ਦਸਯੁ :=ਚੋਰ} ਚੋਰ, ਡਾਕੂ।

ਤ੍ਰਿਹਦਸ- ਹਾਨੀ ਕਰਨ ਵਾਲੇ ਚੋਰ। ਭਾਵ ਇਨ੍ਹਾਂ ਹਾਨੀ ਕਰਨ ਵਾਲੇ ਚੋਰਾਂ ਤੋਂ। ਸੰਪ੍ਰਦਾਈ ਅਰਥ ਇਹੋ ਹਨ ਤੇ ਇਹੋ ਢੁਕਵੇਂ ਹਨ। ਪਰ ਦਾਨੇ ਹੋਰ ਅਰਥ ਬੀ ਕਰਦੇ ਹਨ:- ਤ੍ਰਿਹ=ਤਿੰਨ, ਭਾਵ ਤਿੰਨ ਗੁਣ। ਦਸ=ਦਸ, ੧੦, ਭਾਵ ੯ ਇੰਦ੍ਰੀਆਂ ਤੇ ੧ ਮਨ। ਤ੍ਰਿਹੁਦਸ=੧੩

ਗੁਰਬਾਣੀ ਪਾਠ ਦਰਪਣ, ਗਿਆਨੀ ਹਰਨਾਮ ਸਿੰਘ ਖਾਲਸਾ, ਦਮਦਮੀ ਟਕਸਾਲ (ਜਥਾ ਭਿੰਡਰਾਂ) ਮਹਿਤਾ, ਸਫ਼ਾ ੩੬੪

'ਤ੍ਰਿਹਦ ਸਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ।

ਪਦ ਅਰਥ: ੩. ਦੇਵਤੇ, ਇੰਦ੍ਰੇ (ਵਾ) ਚੋਰ। (ਤ੍ਰਿਹਦ) ਪਾਠ ਭਾਈ ਵੀਰ ਸਿੰਘ ਦੇ ਕੋਸ਼ਾਂ ਅਨੁਸਾਰ ਕੀਤਾ ਹੈ। ੪. ਤਿੰਨ ਗੁਣ, ਦਸ ਇੰਦ੍ਰੇ, ਸ਼ੁਭ ਗੁਣਾਂ ਦਾ ਮਾਲ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਚੌਥੀ ਸਫ਼ਾ ੬੬

ਇਸ ਇੱਕੋ ਹੀ (ਸਰੀਰ-) ਨਗਰ ਵਿਚ (ਕਾਮਾਦਿਕ) ਪੰਜ ਚੋਰ ਵੱਸੇ ਹੋਏ ਹਨ, ਵਰਜਦਿਆਂ ਭੀ (ਇਨ੍ਹਾਂ ਵਿੱਚੋਂ ਹਰੇਕ ਇਸ ਨਗਰ ਵਿਚਲੇ ਆਤਮਿਕ ਗੁਣਾਂ ਨੂੰ) ਚੁਰਾਣ ਲਈ ਉੱਠ ਦੌੜਦਾ ਹੈ । (ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਕੇ)

ਜੇਹੜਾ ਮਨੁੱਖ (ਇਹਨਾਂ ਪੰਜਾਂ ਤੋਂ) ਮਾਇਆ ਦੇ ਤਿੰਨ ਗੁਣਾਂ ਤੋਂ ਅਤੇ ਦਸ ਇੰਦ੍ਰਿਆਂ ਤੋਂ (ਆਪਣਾ ਆਤਮਿਕ ਗੁਣਾਂ ਦਾ) ਸਰਮਾਇਆ ਬਚਾ ਰੱਖਦਾ ਹੈ, ਹੇ ਨਾਨਕ! ਉਹ (ਇਹਨਾਂ ਤੋਂ) ਸਦਾ ਲਈ ਖ਼ਲਾਸੀ ਪ੍ਰਾਪਤ ਕਰ ਲੈਂਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ੬ ਪੰਨਾ ੫੩੬

(ਹੇ ਭਾਈ! ਸਰੀਰ ਰੂਪੀ) ਇਕ ਨਗਰੀ ਹੈ (ਉਸ ਵਿਚ ਕਾਮ, ਕ੍ਰੋਧ ਆਦਿ) ਪੰਜ ਚੋਰ ਵੱਸੇ ਹੋਏ ਹਨ, (ਉਨ੍ਹਾਂ ਨੂੰ) ਮਨ੍ਹਾਂ ਕਰਦਿਆਂ ਭੀ (ਇਕ ਨਾ ਇਕ ਚੋਰ) ਚੋਰੀ ਕਰਨ ਲਈ ਉਠ ਦੌੜਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ (ਮਨੁੱਖ ਮਾਇਆ ਦੇ) ਤਿੰਨ ਗੁਣਾਂ ਅਤੇ ਦਸ ਇੰਦਰਿਆਂ ਤੋਂ (ਆਪਣੇ ਆਤਮਿਕ ਗੁਣਾਂ ਦਾ) ਮਾਲ-ਮੱਤਾ ਬਚਾ ਕੇ ਰੱਖਦਾ ਹੈ, ਉਹ ਪੂਰਨ ਮੁਕਤੀ ਪਾ ਲੈਂਦਾ ਹੈ।੧।

ਸ੍ਰੀਮਤਿ ਪੰਡਤ ਹਜ਼ਾਰਾ ਸਿੰਘ ਕ੍ਰਿਤ, ਸ੍ਰੀ ਗੁਰੂ ਗ੍ਰੰਥ ਕੋਸ਼ ਜਿਲਦ ਦੂਜੀ ਸਫ਼ਾ ੧੪

ਤ੍ਰਿਹਦ (ਸੰ. ਸੰਸਕ੍ਰਿਤ ਤ੍ਰਿਹੁ (ਤ੍ਰਿਹਤਿ) = ਹਿੰਸਾ+ਦ) ੧. ਨੁਕਸਾਨ ਦੇਣ ਵਾਲਾ ਭਾਵੇਂ ਕਿਸੇ ਪ੍ਰਕਾਰ ਦਾ ਹੋਵੇ। ਯਥਾ- 'ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ। (ਇਨ੍ਹਾਂ ਚੋਰਾਂ ਤੋਂ ਜੋ ਸਮ੍ਹਾਲ ਕੇ ਰਖੇ (ਆਪਣੇ ਆਪ ਨੂੰ) ਉਹ ਕੇਵਲ ਮੁਕਤੀ ਨੂੰ ਪਾਉਂਦਾ ਹੈ।

੨. ਪੜ੍ਹਨ ਵਿਚ ਇਉਂ ਭੀ ਪੜ੍ਹਦੇ ਹਨ- 'ਤ੍ਰਿਹਦਸ ਮਾਲ' ਤਿੰਨ ਗੁਣਾਂ ਅਰ ਦਸ ਇੰਦੀਆਂ ਤੋਂ ਜੇਹੜਾ ਸ਼ੁਭ ਗੁਣਾਂ ਰੂਪੀ ਮਾਲ ਨੂੰ ਸਾਂਭ ਕੇ ਰੱਖੇ।

੩. (ਤ੍ਰਿਹੁਦਸ=੧੩, ਮਾਲ=ਮਾਲਾ) ੧੩ ਗੁਣਾਂ ਦੀ ਮਾਲਾ। ਤੇਰ੍ਹਾਂ ਗੁਣ ਏਹ ਹਨ= ਸਮ, ਦਮ, ਉਪ੍ਰਤੀ, ਤਤਿਖਯਾ, ਸਮਾਧਾਨ, ਸ਼ਰਧਾ, ਸਤ, ਸੰਤੋਖ, ਧਰਮ, ਧੀਰਜ, ਵੀਚਾਰ, ਵੈਰਾਗ, ਮੋਖ-ਇੱਛਾ।

ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ ਜਿਲਦ ਪਹਿਲੀ ਸਫ਼ਾ ੪੫੪

ਤ੍ਰਿਹੁਦਸ. ਸੰ. ਤ੍ਰਯੋਦਸ਼, ਤੇਰਾਂ-੧੩

"ਤ੍ਰਿਹੁਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ।" ਗੁ: ਅ:ਮ:੧) ਚੋਰ ਰੂਪ ਤਿੰਨ ਗੁਣ ਅਤੇ ਦਸ ਵਿਸ਼ਯ ਵਿਕਾਰਾਂ ਤੋਂ ਜੋ ਆਪਣੇ ਮਾਲ ਨੂੰ ਬਚਾ ਕੇ ਰੱਖੇ। ੨. ਸੰ. ਤ੍ਰਿਦਸ਼, ਸੰਗਯਾ੦ ਤਿੰਨ ਤਾਪਾਂ ਨੂੰ ਡੱਸਣ ਵਾਲਾ ਦੇਵਤਾ, ਸੁਰ, ਤ੍ਰਿਦਸ਼ਮਾਲ, ਦੈਵੀ ਸੰਪੱਤਿ.

ਸ੍ਰੀਮਤ ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰੁ ਗਿਰਾਰਥ ਕੋਸ਼, ਜਿਲਦ ਦੂਜੀ, ਸਫ਼ਾ ੧੨

ਤ੍ਰਿਹਦਸ ਗੁ. ਤ੍ਰਿਦਸ ਦੇਵਤਾ ਭਾਵ ਦੈਵੀ ਸੰਪਦ, ਯਥਾ - 'ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ। ਜਾਹਨ੍ਵੀ ਕੇ ਥਾਨ ਮੇ ਜਾਹਰਨਵੀ ਵਤ ਈਹਾਂ ਤ੍ਰਿਦਸ ਕੇ ਥਾਨ ਮੋ ਤ੍ਰਿਹਦਸ ਹੈ। ਸੰ. ਤ੍ਰਿਦਸ। ਜਨਮ ਸਤਾ ਬਿਨਾਸ ਯੇ ਦੇਵਨ ਕੀ

ਤੀਨ ਦਸਾ ਹੋਤੀ ਹੈ, ਬ੍ਰਿਧੀ ਪਰਿਣਾਮ ਖੀਣਤਾ ਨਹੀਂ ਹੋਤੀ ਇਸ ਵਾਸਤੇ ਦੇਵਨ ਕਾ ਨਾਮ ਤ੍ਰਿਦਸ ਹੈ, ਕੋਈ 'ਤਿਹ' ਕਾ 'ਤ੍ਰਿਹ', ਦਸਯੁ' ਕਾ 'ਦਸ' ਬਨਾ ਮਾਨ ਕੇ ਤਿਨ ਅਸੁਰ ਸੰਪਦਾ ਰੂਪ ਚੋਰੋ ਸੇ ਮਾਲ ਦੈਵ ਗੁਣੋ ਕੋ ਰਖੇ ਅਰਥ ਕਰਤੇ ਹੈਂ ਸੋ ਉੱਤਮ ਮੂਲ ਮਿਲੇ ਕਠਨ ਮੂਲ ਕੋ ਅਸੰਗਤ ਹੋਨੇ ਸੇ ਅੱਛਾ ਨਹੀਂ ਦਸਯੂ ਚੋਰੋਂ ਕਾ ਨਾਮ ਹੈਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਡਾ. ਗੁਰਚਰਨ ਸਿੰਘ ਜਿਲਦ ਦੂਜੀ ਸਫ਼ਾ ੧੧੮੯

ਤ੍ਰਿਹਦਸ – ਤੇਰ੍ਹਾਂ '੧੩' (ਤਿੰਨ 'ਗੁਣ' ਅਤੇ ੧੦ ਵਿਸ਼ੇ)

*"ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ।"*

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ, ਕ੍ਰਿਤ ਭਾਈ ਸ਼ਾਮ ਸਿੰਘ ਜੀ, ਦੀ ਐਂਗਲੋ ਉਰਦੂ ਐਂਡ ਗੁਰਮੁਖੀ ਪ੍ਰੈੱਸ, ਸ੍ਰੀ ਅੰਮ੍ਰਿਤਸਰ, ਸਫ਼ਾ ੩੪੬ ਏਕ ਨਗਰੀ ਦੇਹ, ਚੋਰ ਕਾਮਿ ਆਦਿਕ ਤ੍ਰਿਹਦਸ ਨਾਮ ਚੋਰ ਕਾ ਇਨਾ ਪੰਚਾ ਤ੍ਰਿਹਦਸ ਤੇ ਚੋਰਾਂ ਤੇ ਜੋ ਸਭ ਗੁਣ ਰੂਪੀ ਮਾਲ ਨੂੰ ਰੱਖੇ ੧ ਵਾ ਤ੍ਰਿਹਦਸ ੧੩ ਗੁਣ ੩ ਇੰਦ੍ਰਯ ੧੦ ਪੰਚਾਂ ਚੋਰਾਂ ਤੇ ਤਿਨਾਂ ਗੁਣਾਂ ਤੇ ਦਸ ਇੰਦ੍ਰੀਆਂ ਤੇ ਜੋ ਮਾਲ ਰਖੇ।

**ਵਿਸ਼ੇਸ਼ ਵਿਚਾਰ :**

'ਤਿਹੁ ਅਥਵਾ ਤ੍ਰਿਹੁ' ਸ਼ਬਦ ਗੁਰਬਾਣੀ ਵਿਚ ਸੰਖਿਆ ਵਾਚਕ ਦੇ ਰੂਪ ਵਿਚ ਅੰਤ ਔਂਕੜ ਨਾਲ ਹੀ ਆਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਤਿਹੁ' ੨੩ ਵਾਰ ਅਤੇ 'ਤ੍ਰਿਹੁ' ੯ ਵਾਰ ਮਿਲਦਾ ਹੈ। ਮਹਾਨ ਕੋਸ਼ ਨੇ ਤ੍ਰਿਹੁ ਨੂੰ ਔਂਕੜ ਲਗਾ ਕੇ ਅੰਕਿਤ ਕੀਤਾ ਹੈ ਉਪਰੋਕਤ ਵਿਦਵਾਨਾਂ ਦੇ ਮੁਤਾਬਕ ਉਨ੍ਹਾਂ ਨੇ (ਤ੍ਰਿਹਦਸ) ਗਿਣਤੀ ਬੋਧਕ ਦੱਸਦਿਆਂ ਤਿੰਨ ਤੇ ਦਸ, ਤੇਰ੍ਹਾਂ ਦੀ ਗਿਣਤੀ ਕੀਤੀ ਹੈ। ਇਹ ਤਦ ਹੀ ਹੋ ਸਕਦਾ ਹੈ ਜਦ 'ਤ੍ਰਿਹੁ ਦਸ' ਭਾਵ 'ਹ' ਨੂੰ ਔਂਕੜ ਹੋਵੇਗਾ। ਪੰਡਤ ਤਾਰਾ ਸਿੰਘ ਜੀ ਨੇ ਤ੍ਰਿਹਦਸ ਸ਼ਬਦ ਇਕੱਠਾ ਮੰਨ ਕੇ ਅਰਥ ਕੀਤਾ ਹੈ 'ਦੈਵੀ ਸੰਪਦ'। ਜੋ ਕਿ ਗੁਰਬਾਣੀ ਨਿਯਮਾਵਲੀ ਅਨੁਸਾਰ ਸਹੀ ਜਾਪਦਾ ਹੈ। ਭਾਈ ਵੀਰ ਸਿੰਘ ਜੀ ਨੇ "'ਤ੍ਰਿਹਦਸ' ਹਾਨੀ ਕਰਨ ਵਾਲੇ ਚੋਰ। ਭਾਵ ਇਨ੍ਹਾਂ ਹਾਨੀ ਕਰਨ ਵਾਲੇ ਚੋਰਾਂ ਤੋਂ। ਸੰਪ੍ਰਦਾਈ ਅਰਥ ਇਹੋ ਹਨ ਤੇ ਇਹੋ ਢੁਕਵੇਂ ਹਨ।" ਸਹੀ ਅਰਥ ਕੀਤੇ ਹਨ। ਪੰਡਤ ਹਜ਼ਾਰਾ ਸਿੰਘ ਜੀ ਨੇ 'ਤ੍ਰਿਹਦ ਸਮਾਲ' ਪਾਠ ਕਰਕੇ ਅਰਥ ਕੀਤਾ ਹੈ। ਇਨ੍ਹਾਂ ਚੋਰਾਂ ਤੋਂ ਜੋ ਸਮ੍ਹਾਲ ਕੇ ਰੱਖੇ (ਆਪਣੇ ਆਪ ਨੂੰ) ਉਹ ਕੇਵਲ ਮੁਕਤੀ ਨੂੰ ਪਾਉਂਦਾ ਹੈ। ਇਹ ਵੀ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਠੀਕ ਨਹੀਂ ਜਾਪਦਾ ਕਿਉਂਕਿ ਸਮਾਲ ਸ਼ਬਦ ਜਦੋਂ ਵੀ ਕਿਰਿਆ ਦੇ ਰੂਪ ਵਿਚ ਆਉਂਦਾ ਹੈ ਤਾਂ 'ਲ' ਦੀ ਸਿਹਾਰੀ ਨਾਲ ਆਉਂਦਾ ਹੈ। ਜਿਵੇਂ ਕਿ :

*– ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ॥੪॥੧੦॥੪੩॥*

*(ਪੰਨਾ ੩੦)*

*– ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ॥੫॥੨੦॥੫੩॥*

*(ਪੰਨਾ ੩੪)*

*– ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥*

*(ਪੰਨਾ ੫੨)*

*– ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ॥*
*(ਪੰਨਾ ੭੭)*

*– ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ॥੪॥* *(ਪੰਨਾ ੨੩੫)*

ਲ ਮੁਕਤਾ :

*ਗੁਰ ਪਰਸਾਦੀ ਸਦ ਸਮ੍ਾਲ॥* *(ਪੰਨਾ ੧੧੭੩)*

ਲ ਔਂਕੜ ਨਾਲ:

*ਹਿਰਦੈ ਸਾਚਾ ਸਬਦੁ ਸਮ੍ਾਲੁ॥੬॥* *(ਪੰਨਾ ੧੨੭੫)*

ਸਮਾਲ ਸ਼ਬਦ ਲ ਮੁਕਤਾ ਅਤੇ ਲ ਔਂਕੜ ਸਹਿਤ ੧-੧ ਵਾਰ ਆਇਆ ਹੈ ਇਸ ਬਾਰੇ ਵਿਸ਼ੇਸ਼ ਵਿਚਾਰ ਫਿਰ ਕਰਾਂਗੇ।

*ਚਲਦਾ....*

■

---

## *...ਸਾਈਂ ਮੀਆਂ ਮੀਰ ਜੀ*

*(ਸਫ਼ਾ ੬੮ ਦਾ ਬਾਕੀ)*

ਵਿਲੱਖਣ ਧਾਰਮਿਕ ਸਥਾਨ (ਸ੍ਰੀ ਹਰਿਮੰਦਰ ਸਾਹਿਬ) ਦੀ ਉਸਾਰੀ ਦੀ ਸ਼ੁਰੂਆਤ ਨੇ ਸਾਂਝੀਵਾਲਤਾ ਨੂੰ ਹੋਰ ਪਕੇਰਾ ਕਰ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੂੰ ਟਾਲਣ ਲਈ ਸਾਈਂ ਜੀ ਨੇ ਅਣਥੱਕ ਯਤਨ ਕੀਤੇ ਜਿਨ੍ਹਾਂ ਨੂੰ ਭਾਵੇਂ ਕੋਈ ਬੂਰ ਨਾ ਪਿਆ ਪਰ ਮਨੁੱਖੀ ਕਦਰਾਂ-ਕੀਮਤਾਂ ਦੇ ਦਰਦਮੰਦ ਸਾਈਂ ਜੀ ਨੂੰ ਜਦ ਪਤਾ ਲੱਗਾ ਕਿ ਗੁਰੂ ਜੀ ਨੂੰ ਅਸਹਿ-ਅਕਹਿ ਤਸੀਹੇ ਦਿੱਤੇ ਜਾ ਰਹੇ ਹਨ ਤਾਂ ਉਹ ਝੱਟਪਟ ਉੱਥੇ ਪਹੁੰਚੇ ਤੇ ਇਸ ਅਮਾਨਵੀ ਤੇ ਘਿਣਾਉਣੇ ਦੁਸ਼ਟ ਕਰਮ/ਜ਼ੁਰਮ 'ਤੇ ਹਾਅ ਦਾ ਨਾਅਰਾ ਮਾਰਦਿਆਂ ਖ਼ੂਨ ਦੇ ਹੰਝੂ ਵਹਾਏ। ਇਸ ਤੋਂ ਬਾਅਦ ਬਾਦਸ਼ਾਹ ਜਹਾਂਗੀਰ ਦੀ ਕੈਦ (ਗਵਾਲੀਅਰ ਦੇ ਕਿਲ੍ਹੇ) 'ਚੋਂ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਰਿਹਾਅ ਕਰਵਾਉਣ ਵਿਚ ਸਾਈਂ ਜੀ ਦਾ ਪੂਰਾ ਯੋਗਦਾਨ ਰਿਹਾ ਸੀ। ਜਿਸ ਕਰਕੇ ਸਾਈਂ ਜੀ ਸਿੱਖ ਜਗਤ ਵਿਚ ਪਿਆਰੇ ਤੇ ਸਤਿਕਾਰੇ ਜਾਂਦੇ ਹਨ। ਇਸ ਸਮੇਂ 'ਸ਼ਰਹ/ਸ਼ਰ੍ਹਾ ਦੀ ਤਬਲੀਗ' (ਮੁਸਲਿਮ ਪੀਰਾਂ-ਫਕੀਰਾਂ ਦੁਆਰਾ ਇਸਲਾਮ ਧਰਮ ਦਾ ਪ੍ਰਚਾਰ ਕਰ ਕੇ ਆਮ ਲੋਕਾਈ ਨੂੰ ਧਰਮ ਤਬਦੀਲ ਕਰਨ ਲਈ ਪ੍ਰਭਾਵਿਤ ਕਰਨਾ) ਦਾ ਦੌਰ ਪੂਰੇ ਜੋਬਨ 'ਤੇ ਸੀ ਪਰ ਹਜ਼ਰਤ ਮੀਆਂ ਮੀਰ ਨੇ ਸਭ ਖਲਕਤ ਨੂੰ ਖ਼ੁਦ੍ਹਾ ਦੀ ਔਲਾਦ ਮੰਨ ਕੇ ਆਪਣੇ ਆਪ ਨੂੰ 'ਤਬਲੀਗ' ਤੋਂ ਦੂਰ ਆਦਿ ਦੀ ਇਮਾਰਤ ਸਾਜੀ ਵੀ ਕਰਵਾਈ। ਕੁਝ ਇਤਿਹਾਸਕਾਰਾਂ ਦਾ ਮਤ ਹੈ ਕਿ ਜੇਕਰ ਕੱਟੜ ਔਰੰਗਜ਼ੇਬ ਦੀ ਥਾਂ ਸਹਿਣਸ਼ੀਲ ਦਾਰਾ ਸ਼ਿਕੋਹ ਉਸ ਸਮੇਂ ਰਾਜਗੱਦੀ ਸੰਭਾਲਣ ਵਿਚ ਕਾਮਯਾਬ ਹੋ ਜਾਂਦਾ ਤਾਂ ਹਿੰਦੁਸਤਾਨ ਦਾ ਇਤਿਹਾਸ ਕੁਝ ਹੋਰ ਹੀ ਹੋਣਾ ਸੀ।

■

# ਮੈਂ 'ਕੌਰ' ਹਾਂ

*-ਡਾ. ਹਰਸ਼ਿੰਦਰ ਕੌਰ **

ਹੁਣ ਤਾਂ ਮੇਰੇ ਪੈਰ ਕਬਰਾਂ ਵਿਚ ਹਨ! ਅਸਲ ਵਿਚ ਮੇਰੀ ਜ਼ਿੰਦਗੀ ਤਾਂ ੧ ਨਵੰਬਰ ੧੯੮੪ ਨੂੰ ਹੀ ਰੁਕ ਗਈ ਸੀ। ਕੀ ਦੱਸਾਂ? ਕਿੱਥੋਂ ਸ਼ੁਰੂ ਕਰਾਂ! ਸਾਡੇ ਭਰੇ ਪੂਰੇ ਘਰ ਪਰਵਾਰ ਵਿਚਲੇ ਇੱਕੀ ਪੱਗਾਂ ਵਾਲੇ ਸਿਰ ਸਾਡੀ ਸ਼ਾਨ ਸਨ।

ਸਾਡੇ ਘਰ ਵਿਚ ਤਾਂ ਆਂਢ-ਗੁਆਂਢ ਤੇ ਪੂਰੀ ਕਲੋਨੀ ਵਾਲਿਆਂ ਦਾ ਲੋੜ ਵੇਲੇ ਤਾਂਤਾ ਹੀ ਲੱਗਿਆ ਰਹਿੰਦਾ ਸੀ। ਕਦੇ ਕਿਸੇ ਨੂੰ 'ਨਾਂਹ' ਤਾਂ ਅਸੀਂ ਕੀਤੀ ਹੀ ਨਹੀਂ ਸੀ! ਹਰ ਕਿਸੇ ਦੀ ਮਦਦ ਕਰਨਾ ਤਾਂ ਜਿਵੇਂ ਸਾਡੇ ਹੱਡੀਂ ਰਚਿਆ ਸੀ। ਖੰਡ ਕਿਸੇ ਘਰ ਘਟਦੀ ਤੇ ਮੇਰਾ ਵੱਡਾ ਪੁੱਤਰ ਉਸ ਘਰ ਵਿਚ ਭਰੀ ਕੌਲੀ ਲੈ ਕੇ ਪਹਿਲਾਂ ਪਹੁੰਚ ਜਾਂਦਾ! ਸੱਟ ਨਾਲਦੇ ਘਰ ਕਿਸੇ ਨੂੰ ਲੱਗਦੀ ਤਾਂ ਮੇਰਾ ਦਿਓਰ ਰਾਤ ਭਰ ਉਸ ਨਾਲ ਹਸਪਤਾਲ ਬੈਠਾ ਰਹਿੰਦਾ।

ਕਿੰਨਾ ਮੇਲ ਜੋਲ ਸੀ ਸਾਰਿਆਂ ਵਿਚ । ਪਤਾ ਹੀ ਨਹੀਂ ਲੱਗਦਾ ਸੀ ਕਿ ਸਾਡੀ ਕਲੋਨੀ ਵਿਚ ਵੱਸ ਰਹੇ ਸਾਰੇ ਘਰਾਂ ਵਿਚਲੇ ਆਪੋ ਵਿਚ ਰਿਸ਼ਤੇਦਾਰੀ ਵਾਲੇ ਵੱਸ ਰਹੇ ਹਨ ਕਿ ਵੱਖੋ ਵੱਖ ਜਣੇ!

ਮੇਰੀ ਸੱਸ ਦੇ ਜੇਠ ਵੀ ਤਾਂ ਆਪਣੇ ਟੱਬਰ ਨਾਲ ਸਾਡੀ ਹੀ ਕਲੋਨੀ ਵਿਚ ਰਹਿੰਦੇ ਸਨ। ਉਨ੍ਹਾਂ ਦਾ ਤਾਂ ਬਸ ਇੱਕੋ ਕੰਮ ਸੀ 'ਨਾਮ-ਸਿਮਰਨ'। ਉਨ੍ਹਾਂ ਨੇ ਰੋਜ਼ ਸ਼ਾਮ ਨੂੰ ਕਲੋਨੀ ਦੇ ਬੱਚੇ ਇਕੱਠੇ ਕਰ ਕੇ ਆਪਣੇ ਘਰ ਦੇ ਲਾਨ ਵਿਚ ਕੁਝ ਨਾ ਕੁਝ ਖਾਣ ਲਈ ਦੇ ਕੇ ਬਿਠਾ ਲੈਣੇ ਤੇ ਪੁਰਾਣੇ ਸਮਿਆਂ ਦੀਆਂ ਗੱਲਾਂ ਛੇੜ ਲੈਣੀਆਂ।

ਪਾਕਿਸਤਾਨ ਤੋਂ ਉੱਜੜ ਕੇ ਆਉਣ ਵਾਲੀ ਗੱਲ ਉਹ ਭੁਲਾ ਨਹੀਂ ਸਨ ਸਕੇ। ਹਰ ਰੋਜ਼ ਉਨ੍ਹਾਂ ਨੇ ਦੱਸਣਾ ਕਿ ਕਿਵੇਂ ਉਨ੍ਹਾਂ ਦੇ ਨਾਲ ਦੇ ਘਰ ਵੱਸ ਰਹੇ ਹੈਦਰ, ਜੋ ਉਨ੍ਹਾਂ ਦਾ ਪੱਗ ਵੱਟ ਭਰਾ ਹੀ ਬਣਿਆ ਹੋਇਆ ਸੀ, ਦੇਸ਼ ਦੀਆਂ ਹੱਦਾਂ ਦੇ ਵੰਡਣ ਬਾਰੇ ਸੁਣਦੇ ਸਾਰ ਭੀੜ ਦੇ ਨਾਲ ਸਕਿੰਟਾਂ ਵਿਚ ਹੀ ਉਨ੍ਹਾਂ ਦੇ ਵੱਡੇ ਚਚੇਰੇ ਭਰਾ ਨੂੰ ਅੱਲ੍ਹਾ ਹੂ, ਅੱਲ੍ਹਾ ਹੂ ਕਰਦਾ ਵੱਢ ਗਿਆ ਸੀ ਤੇ ਉਸ ਦੀ ਵਹੁਟੀ ਨੂੰ ਵਾਲਾਂ ਤੋਂ ਘੜੀਸ ਕੇ ਗਲੀ ਵਿਚ ਲਿਜਾ ਕੇ, ਉਸ ਦੀ ਛਾਤੀ ਦੇ ਆਰ-ਪਾਰ ਤਲਵਾਰ ਕੱਢ ਦਿੱਤੀ ਸੀ।

ਉਹ ਇਹ ਸੱਟ ਭੁਲਾ ਹੀ ਨਹੀਂ ਸਨ ਸਕੇ ਤੇ ਅੱਧੀ ਰਾਤ ਨੂੰ ਵੀ ਕਦੇ ਕਦਾਈਂ ਉੱਠ ਕੇ ਚੀਕ ਪੈਂਦੇ ਸਨ - ਓਏ ਹੈਦਰ! ਤੂੰ ਇਹ ਕਿਉਂ ਕੀਤਾ? ਮੇਰੀ ਭਰਜਾਈ ਤਾਂ ਤੈਨੂੰ ਆਪਣੇ ਹੱਥੀਂ ਦੇਸੀ ਘਿਓ ਦੇ ਪਰਾਂਠੇ ਬਣਾ ਬਣਾ ਖੁਆਉਂਦੀ ਸੀ! ਇੰਨੀ ਬੇਰਹਿਮੀ ਨਾਲ ਤੂੰ ਉਸ ਨੂੰ ਕਿਉਂ ਮਾਰਿਆ? ਉਸ ਦਾ ਕਸੂਰ ਤਾਂ ਦੱਸ ਦੇ!

---

** ੨੮, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ। ਫ਼ੋਨ : ੦੧੭੫-੨੨੧੬੭੮੩*

ਇਹ ਸਾਰੀਆਂ ਦਰਦਨਾਕ ਕਹਾਣੀਆਂ ਬੱਚਿਆਂ ਨੂੰ ਰੋਜ਼ ਸੁਣਾ ਕੇ ਮੇਰੀ ਸੱਸ ਦਾ ਜੇਠ ਬੱਚਿਆਂ ਨੂੰ ਘੁੱਟ ਕੇ ਪਿਆਰ ਕਰਦਾ ਸੀ ਤੇ ਉਨ੍ਹਾਂ ਨੂੰ ਕਹਿੰਦਾ ਸੀ – ਉਹ ਤਾਂ ਮਾੜੇ ਵੇਲੇ ਸਨ। ਹੁਣ ਤਾਂ ਅਸੀਂ ਸਾਰੇ ਆਪਣੇ ਅਜ਼ਾਦ ਦੇਸ਼ ਵਿਚ ਵੱਸਦੇ ਹਾਂ। ਸਾਰੇ ਭਰਾ ਭਰਾ! ਕਿਸੇ ਨੂੰ ਕਿਸੇ ਨਾਲ ਕੋਈ ਵੈਰ ਨਹੀਂ! ਤੁਸੀਂ ਸਾਰੇ ਰਲ-ਮਿਲ ਕੇ ਰਿਹਾ ਕਰੋ ਤੇ ਇਕ ਦੂਜੇ ਦੀਆਂ ਬਾਹਵਾਂ ਬਣੋ।

ਸਾਡੇ ਸਾਹਮਣੇ ਘਰ ਰਹਿੰਦਾ ਚਮਨ ਲਾਲ ਤਾਂ ਉੱਕਾ ਹੀ ਝੱਲਾ ਸੀ। ਉਸ ਨੂੰ ਆਪਣੇ ਘਰ ਬਾਰ ਦੀ ਕੋਈ ਫਿਕਰ ਨਹੀਂ ਸੀ। ਉਸ ਦੀ ਘਰ ਵਾਲੀ ਰੋਜ਼ ਆਪਣੇ ਰੋਣੇ ਮੇਰੇ ਕੋਲ ਰੋਂਦੀ ਸੀ। ਉਸ ਦੀ ਕੁੜੀ ਦੇ ਵਿਆਹ ਦੀ ਸਾਰੀ ਜ਼ਿੰਮੇਵਾਰੀ ਮੇਰੇ ਦਿਓਰ ਤੇ ਦਰਾਣੀ ਨੇ ਚੁੱਕੀ। ਸਾਰਾ ਇਲਾਕਾ ਮੇਰੇ ਦਿਓਰ ਦੀ ਤਾਰੀਫ਼ ਕਰਦਾ ਸੀ ਕਿ ਅੱਜਕਲ ਦੇ ਜ਼ਮਾਨੇ ਵਿਚ ਤਾਂ ਸਕਾ ਭਰਾ ਕਿਸੇ ਦਾ ਇੰਨਾ ਨਹੀਂ ਕਰਦਾ ਜਿੰਨਾ ਉਸ ਨੇ ਪਰਾਏ ਲਈ ਕਰ ਦਿੱਤਾ ਹੈ। ਮੇਰਾ ਦਿਓਰ ਇਹੀ ਜਵਾਬ ਦਿੰਦਾ ਕਿ ਚਲੋ ਜੀ, ਕੁੜੀਆਂ ਤਾਂ ਸਭ ਦੀਆਂ ਸਾਂਝੀਆਂ ਹੁੰਦੀਆਂ ਹਨ। ਕੀ ਫਰਕ ਪੈਂਦੈ! ਮੇਰਾ ਰੱਬ ਵੇਖਦੈ! ਉਹ ਆਪੇ ਸਭ ਕੁਝ ਪੂਰ ਚੜ੍ਹਾ ਦੇਵੇਗਾ!

ਮੇਰੇ ਸਹੁਰਾ ਸਾਹਿਬ ਤਾਂ ਮੇਰੀ ਨਨਾਣ ਨੂੰ ਵਿਆਹ ਤੋਂ ਪਹਿਲਾਂ ਰੋਜ਼ ਨਸੀਹਤਾਂ ਦਿੰਦੇ ਸੀ ਕਿ ਤੈਨੂੰ ਫ਼ਖ਼ਰ ਹੋਣਾ ਚਾਹੀਦਾ ਹੈ ਕਿ ਤੇਰੇ ਨਾਂ ਪਿੱਛੇ 'ਕੌਰ' ਲੱਗਿਆ ਹੈ। ਤੂੰ ਉਸ ਕੌਮ ਵਿਚ ਪੈਦਾ ਹੋਈ ਹੈਂ ਜੋ ਲੋਕਾਂ ਦੀਆਂ ਚੁੱਕੀਆਂ ਧੀਆਂ-ਭੈਣਾਂ ਨੂੰ ਵਾਪਸ ਘਰੋ ਘਰੀ ਪਹੁੰਚਾਉਣ ਲਈ ਜਾਨ ਵਾਰ ਦਿੰਦੇ ਰਹੇ ਸਨ। ਇਹੀ ਇੱਕੋ ਇਕ ਧਰਮ ਹੈ ਜਿਸ ਵਿਚ ਹੋਰਨਾਂ ਧਰਮਾਂ ਦੇ ਲੋਕਾਂ ਨੂੰ ਬਚਾਉਣ ਲਈ ਵੀ ਸਾਡੇ ਗੁਰੂ ਸਾਹਿਬਾਨ ਨੇ ਜਾਨ ਵਾਰ ਦਿੱਤੀ ਸੀ।

ਸਾਡੇ ਟੱਬਰ ਦੀ ਤਾਂ ਗੁਰੂ-ਘਰ ਵਿਚ ਇੰਨੀ ਸ਼ਰਧਾ ਸੀ ਕਿ ਅਸੀਂ ਕਿਸੇ ਕੀੜੀ ਨੂੰ ਵੀ ਕਦੇ ਨਹੀਂ ਸੀ ਮਾਰਿਆ। ਮੇਰੇ ਸਹੁਰਾ ਸਾਹਿਬ ਤਾਂ ਦੱਸਿਆ ਕਰਦੇ ਸੀ ਕਿ ਜਦੋਂ ਜ਼ਾਲਮਾਂ ਵੱਲੋਂ ਸਿੰਘਾਂ ਦੇ ਸਿਰਾਂ ਨੂੰ ਵੱਢ ਕੇ ਗੱਡਿਆਂ ਵਿਚ ਭਰ ਕੇ ਲਾਹੌਰ ਭੇਜਿਆ ਕਰਦੇ ਸੀ, ਓਦੋਂ ਵੀ ਸਾਡੇ ਵੱਡੇ ਬਾਬੇ ਦੇ ਬਾਬੇ ਦਾ ਸਿਰ ਵੱਢਿਆ ਗਿਆ ਸੀ ਪਰ ਇਹ ਪੌਦ ਖਤਮ ਨਹੀਂ ਹੋ ਸਕੀ ਕਿਉਂਕਿ ਇਸ ਕੌਮ ਉੱਤੇ ਰੱਬ ਦਾ ਮਿਹਰ ਭਰਿਆ ਹੱਥ ਸੀ।

ਸਾਡਾ ਟਾਇਰਾਂ ਦਾ ਵੱਡਾ ਬਿਜ਼ਨੈੱਸ ਸੀ। ਕਾਫੀ ਖਰਾਬ ਟਾਇਰ ਅਸੀਂ ਘਰ ਦੇ ਪਿਛਵਾੜੇ ਹੀ ਢੇਰ ਲਗਾ ਕੇ ਰੱਖ ਛੱਡੇ ਹੋਏ ਸਨ। ਮੈਨੂੰ ਪਤਾ ਨਹੀਂ ਸੀ ਕਿ ੧ ਨਵੰਬਰ ੧੯੮੪ ਨੂੰ ਸਾਡੀ ਕਲੋਨੀ ਦੇ ਅਖ਼ੀਰਲੇ ਘਰਾਂ ਵਿੱਚੋਂ ਦਸ ਬਾਰਾਂ ਜਣੇ ਸਾਡੇ ਘਰ ਦੇ ਪਿਛਵਾੜੇ ਪਏ ਖਰਾਬ ਟਾਇਰਾਂ ਨੂੰ ਚੁੱਕਣ ਕੰਧ ਟੱਪ ਕੇ ਕਿਉਂ ਵੜ ਆਏ ਸਨ? ਅਸੀਂ ਉਸ ਵੇਲੇ ਨਾਸ਼ਤਾ ਕਰਨ ਬੈਠੇ ਸਾਂ। ਮੈਂ ਉਨ੍ਹਾਂ ਨੂੰ ਰੋਕਣ ਲਈ ਉੱਠੀ ਤਾਂ ਸਾਰੇ ਬੋਲ ਪਏ – ਰਹਿਣ ਦਿਓ। ਸਾਡੇ ਤਾਂ ਇਹ ਟਾਇਰ ਕਿਸੇ ਕੰਮ ਨਹੀਂ।

ਇਨ੍ਹਾਂ ਦੇ ਕਿਸੇ ਕੰਮ ਆਉਂਦੇ ਨੇ ਤਾਂ ਲੈ ਜਾਣ ਦਿਓ।

ਉਦੋਂ ਕਿਸੇ ਨੂੰ ਕਿਆਸ ਵੀ ਨਹੀਂ ਸੀ ਕਿ ਇਹ ਟਾਇਰ ਕਿਸ ਕੰਮ ਆਉਣੇ ਹਨ! ਅੱਗੋਂ ਹੁਣ ਕੀ ਦੱਸਾਂ। ਮੇਰਾ ਰੁੱਗ ਭਰ ਆਉਂਦਾ ਹੈ। ਅੱਧੇ ਕੁ ਘੰਟੇ ਬਾਅਦ ਹੀ ਘਰ ਦੇ ਸਾਹਮਣੇ ਇੰਨਾ ਰੌਲਾ-ਰੱਪਾ ਸੁਣਿਆ ਕਿ ਮੈਨੂੰ ਅੱਜ ਵੀ ਹਰਫ਼-ਹਰਫ਼ ਚੇਤੇ ਹੈ। ਹੋਵੇ ਵੀ ਕਿਉਂ ਨਾ!

ਉੱਚੀ ਉੱਚੀ ਚੀਕਣ ਦੀ ਅਵਾਜ਼ ਰਸੋਈ ਤਕ ਪਹੁੰਚ ਰਹੀ ਸੀ - "ਕੱਢੋ ਸਿੱਖੜਿਆਂ ਨੂੰ, ਫੂਕੋ, ਘੜੀਸ ਲਿਆਓ, ਬਾਹਰ ਨਿਕਲ ਓਏ ਭੂਤਨੀ ਦਿਆ।" ਇੰਝ ਲੱਗਿਆ ਜਿਵੇਂ ਕੰਨਾਂ ਵਿਚ ਪਿਘਲਿਆ ਸ਼ੀਸ਼ਾ ਪੈ ਰਿਹਾ ਹੋਵੇ! ਏਨੀ ਤਲਖ਼ ਅਵਾਜ਼ ਮੈਂ ਪਹਿਲਾਂ ਕਦੇ ਸੁਣੀ ਨਹੀਂ ਸੀ। ਸਾਡੇ ਘਰ ਦੇ ਬਾਹਰੋਂ ਤਾਂ ਹਰ ਜਣਾ ਰੋਜ਼ ਉੱਚੀ ਸਾਰੀ ਸਤਿ ਸ੍ਰੀ ਅਕਾਲ ਸਰਦਾਰ ਜੀ, ਕਹਿ ਕੇ ਲੰਘਿਆ ਕਰਦਾ ਸੀ।

ਮੇਰੇ ਸਹੁਰਾ ਸਾਹਿਬ ਬਾਹਰ ਨੂੰ ਨਿਕਲਣ ਲੱਗੇ ਤਾਂ ਮੇਰੇ ਪਤੀ ਤੇ ਦਿਓਰ ਨੇ ਰੋਕ ਦਿੱਤਾ ਕਿ ਬਾਹਰ ਭੀੜ ਦੇ ਹੱਥ ਲੋਹੇ ਦੇ ਮੋਟੇ ਸਰੀਏ ਫੜੇ ਹਨ।

ਮੇਰੇ ਸਹੁਰਾ ਸਾਹਿਬ ਮੰਨੇ ਹੀ ਨਾ। ਕਹਿਣ ਲੱਗੇ, ਅਸੀਂ ਕਿਹੜਾ ਕਿਸੇ ਦਾ ਕਦੇ ਮਾੜਾ ਕੀਤਾ ਹੈ। ਉਨ੍ਹਾਂ ਨੂੰ ਕੋਈ ਗਲਤ ਫਹਿਮੀ ਹੋਈ ਹੋਣੀ ਹੈ। ਮੈਂ ਦੂਰ ਕਰ ਦੇਵਾਂਗਾ। ਉੱਠਦੇ-ਉੱਠਦੇ ਕਹਿਣ ਲੱਗੇ - "ਓਏ ਡਰਪੋਕੋ, ੧੮੯੭ ਵਿਚ ੨੧ ਸਿੱਖਾਂ ਨੇ ੧੦ ਹਜ਼ਾਰ ਕਬਾਈਲੀਆਂ ਦੇ ਛੱਕੇ ਛੁਡਾ ਕੇ ਸੂਰਮਤਾਈ ਦਾ ਇਤਿਹਾਸ ਸਿਰਜਿਆ ਸੀ। ਤੁਸੀਂ ਵੀਹ ਬੰਦਿਆਂ ਦੇ ਇਕੱਠ ਅੱਗੇ ਯਰਕੇ ਪਏ ਹੋ। ਮੈਂ ਵੇਖੋ ਨਿਹੱਥਾ ਚੱਲਿਆਂ। ਸੱਚਾ ਸਿੱਖ ਤਾਂ ਆਪਣਾ ਸਰੀਰ ਕੁਦਰਤ ਦੀ ਸੌਗਾਤ ਮੰਨਦਾ ਹੈ ਤੇ ਹਮੇਸ਼ਾਂ ਸਿਰ ਤਲੀ 'ਤੇ ਰੱਖ ਕੇ ਹੀ ਚੱਲਦਾ ਹੈ। ਜਦ ਅਸੀਂ ਆਪਣੇ ਹੱਕ ਹਲਾਲ ਦੀ ਹਮੇਸ਼ਾਂ ਖਾਧੀ ਹੈ ਤੇ ਲੋੜ ਵੇਲੇ ਹਰ ਕਿਸੇ ਦੀ ਮਦਦ ਹੀ ਕੀਤੀ ਹੈ, ਫੇਰ ਕਾਹਦਾ ਡਰ! ਤੁਸੀਂ ਕੋਈ ਫਿਕਰ ਨਾ ਕਰੋ। ਉੱਤੇ ਬੈਠਾ ਵਾਹਿਗੁਰੂ ਸਾਡਾ ਰਾਖਾ ਹੈ।"

ਬਸ ਏਨਾ ਕਹਿੰਦਿਆਂ ਉਹ ਤਾਂ ਸਾਡੇ ਮਨਾ ਕਰਦੇ ਕਰਦੇ ਦਰਵਾਜ਼ਾ ਖੋਲ੍ਹ ਕੇ ਬਾਹਰ ਚਲੇ ਗਏ। ਉਨ੍ਹਾਂ ਦੇ ਬਾਹਰ ਨਿਕਲਦਿਆਂ ਹੀ ਭੀੜ ਟੁੱਟ ਕੇ ਉਨ੍ਹਾਂ ਉੱਤੇ ਪੈ ਗਈ। ਇਕ ਨੇ ਸਿਰ ਉੱਤੇ ਲੋਹੇ ਦੀ ਰਾਡ ਮਾਰੀ ਤੇ ਭਾਪਾ ਜੀ ਦੇ ਸਿਰੋਂ ਲਹੂ ਵਹਿ ਤੁਰਿਆ। ਧੱਕੇ ਮੁੱਕੀ ਵਿਚ ਸਿਰੋਂ ਪੱਗ ਲੱਥ ਕੇ ਹੇਠਾਂ ਡਿਗ ਪਈ। ਇਕ ਨੇ ਫਟ ਸਾਡੇ ਹੀ ਪਿਛਵਾੜੇ ਤੋਂ ਚੁੱਕਿਆ ਟਾਇਰ ਉਨ੍ਹਾਂ ਦੇ ਗਲ ਦੁਆਲੇ ਪਾ ਦਿੱਤਾ। ਪੱਗ ਡਿੱਗੀ ਵੇਖ ਮੇਰੇ ਪਤੀ ਵੀ ਝੱਟ ਬਾਹਰ ਵੱਲ ਭਾਪਾ ਜੀ ਨੂੰ ਬਚਾਉਣ ਦੌੜੇ। ਪਤਾ ਹੀ ਨਹੀਂ ਲੱਗਿਆ ਕਿਵੇਂ ਪਲਾਂ ਵਿਚ ਹੀ ਭੀੜ ਨੇ ਮੇਰੇ ਪਤੀ ਦੇ ਵੀ ਗਲੇ ਦੁਆਲੇ ਟਾਇਰ ਪਾ ਕੇ ਉਨ੍ਹਾਂ ਨੂੰ ਅੱਗ ਲਾ ਦਿੱਤੀ ਤੇ ਨਾਲੇ ਭਾਪਾ ਜੀ ਨੂੰ ਵੀ।

ਕਿਵੇਂ ਭੁੱਲਾਂ? ਉਸ ਵਕਤ ਨੂੰ! ਚਮਨ ਲਾਲ ਵੀ ਤਾਂ ਭੀੜ ਵਿਚ ਖੜ੍ਹਾ ਉੱਚੀ ਉੱਚੀ ਉਛਲ ਕੇ ਚੀਕ ਰਿਹਾ ਸੀ, "ਉਹ ਵੇਖੋ ਸਿੱਖੜਾ ਸੜ੍ਹ ਰਿਹਾ। ਵੇਖੋ ਕਿਵੇਂ

ਚਿੰਘਾੜਦੈ!" ਮੇਰਾ ਦਿਓਰ ਤਾਂ ਉਸ ਦੀ ਕੁੜੀ ਦੇ ਵਿਆਹ ਤੇ ਆਪ ਭੱਜ ਭੱਜ ਕੇ ਕੰਮ ਕਰਦਾ ਰਿਹਾ ਸੀ ਤੇ ਚਮਨ ਲਾਲ ਸਾਡੇ ਨਾਲ ਇੰਝ ਕਿਉਂ ਕਰ ਰਿਹਾ ਸੀ? ਮੇਰੀ ਸੱਸ ਦਾ ਜੇਠ ਹਾਲੇ ਤਕ ਪਾਕਿਸਤਾਨੋਂ ਉੱਜੜ ਕੇ ਆਉਣ ਦੇ ਜ਼ਖ਼ਮ ਅੱਲ੍ਹੇ ਲਈ ਬੈਠਾ ਸੀ ਤੇ ਮੇਰੇ ਸਵਾਲਾਂ ਦਾ ਜਵਾਬ ਕੌਣ ਦਿੰਦਾ?

ਮੇਰਾ ਦਿਓਰ ਜਿਹੜਾ ਸਾਡੇ ਰੋਕਣ ਦੇ ਬਾਵਜੂਦ ਇਹ ਨਜ਼ਾਰਾ ਵੇਖ ਕੇ ਰਹਿ ਨਹੀਂ ਸਕਿਆ ਸੀ ਭੱਜਿਆ ਚੀਕਦਾ ਜਦੋਂ ਬਾਹਰ ਭੱਜਿਆ ਤਾਂ ਭੀੜ ਨੇ ਉਸੇ ਵੇਲੇ ਉਸ ਨੂੰ ਵੀ ਦਬੋਚ ਲਿਆ ਸੀ ਤੇ ਉਸ ਦੀ ਪੱਗ ਲਾਹ ਕੇ ਉਸ ਨਾਲ ਉਸ ਦੇ ਹੱਥ-ਪੈਰ ਖੰਭੇ ਨਾਲ ਬੰਨ੍ਹ ਕੇ ਬਿਜਲੀ ਦੀ ਤਾਰ ਨਾਲ ਕਰੰਟ ਲਾ ਦਿੱਤਾ ਸੀ।

ਚਮਨ ਲਾਲ ਫੇਰ ਬਾਕੀਆਂ ਨਾਲ ਉਛਲ ਉਛਲ ਕੇ ਖਿੜਖਿੜਾਉਂਦਾ ਰਿਹਾ, "ਉਹ ਵੇਖੋ ਸਿੱਖੜਾ ਭੁੜਕ ਰਿਹਾ, ਉਹ ਵੇਖੋ ਸਿੱਖੜਾ ਭੁੜਕ ਰਿਹਾ! " ਮੈਂ ਕਿਵੇਂ ਦੱਸਾਂ ਆਪਣਾ ਹਾਲ? ਉਸ ਦੀ ਕੁੜੀ ਦੇ ਵਿਆਹ ਲਈ ਤਨ-ਮਨ-ਧਨ ਨਾਲ ਜੁਟੇ ਰਹੇ ਮੇਰੇ ਦਿਓਰ ਨੂੰ ਕਰੰਟ ਲੱਗਿਆ ਵੇਖ ਕੇ ਉਹ ਕਿਵੇਂ ਭੁੜਕ ਕੇ ਖੁਸ਼ੀ ਜ਼ਾਹਰ ਕਰ ਰਿਹਾ ਸੀ! ਮੇਰੇ ਤਾਂ ਸੱਚੇ ਪਾਤਸ਼ਾਹ ਅੱਗੇ ਹੱਥ ਜੋੜ ਕੇ ਦਿਲੋਂ ਅਵਾਜ਼ ਨਿਕਲੀ ਕਿ ਸੱਚਮੁੱਚ ਹੁਣ ਕਲਜੁੱਗ ਹੀ ਹੈ।

ਅਸੀਂ ਸਾਰਿਆਂ ਨੇ ਸਾਹ ਰੋਕ ਕੇ ਘਰ ਨੂੰ ਅੰਦਰੋਂ ਬੰਦ ਕਰ ਲਿਆ ਕਿਉਂਕਿ ਭੀੜ ਹੁਣ ਘਰ ਦੇ ਅੰਦਰ ਵੜਨ ਨੂੰ ਉਤਾਰੂ ਹੋਈ ਪਈ ਸੀ।

ਕਿਰਨ ਕੁਮਾਰ ਤਾਂ ਸਭ ਤੋਂ ਅੱਗੇ ਸੀ। ਉਸ ਦਾ ਘਰ ਤਾਂ ਸਾਡੇ ਖੰਡ ਲੂਣ ਉੱਤੇ ਹੀ ਚੱਲਦਾ ਰਿਹਾ ਸੀ। ਮੇਰਾ ਪੁੱਤਰ ਉਸ ਦਾ ਆਟਾ ਖੰਡ ਮੁੱਕਣ ਹੀ ਨਹੀਂ ਦਿੰਦਾ ਸੀ। ਕਿਵੇਂ ਦਰਵਾਜ਼ਾ ਭੰਨ ਕੇ ਉਹ ਅੰਦਰ ਧਾੜਵੀਆਂ ਨਾਲ ਵੜਿਆ ਤੇ ਮੇਰੀ ਦਰਾਣੀ ਨੂੰ ਵਾਲਾਂ ਤੋਂ ਫੜ ਘੜੀਸ ਕੇ ਬਾਹਰ ਨੂੰ ਲੈ ਗਿਆ। ਉਸ ਦੇ ਨਾਲ ਹੀ ਉਸ ਦੀ ੯ ਸਾਲ ਦੀ ਧੀ ਵੀ ਧੂਹ ਲਈ ਗਈ। ਸਕਿੰਟਾਂ ਵਿਚ ਉਨ੍ਹਾਂ ਦੇ ਕੱਪੜੇ ਨੋਚ ਕੇ ਪਾੜ ਦਿੱਤੇ ਗਏ ਤੇ ਭੀੜ ਉਨ੍ਹਾਂ ਉੱਤੇ ਟੁੱਟ ਕੇ ਪੈ ਗਈ। ਅਸੀਂ ਤਾਂ ਹੋਰ ਵੇਖਣ ਜੋਗੀ ਹਾਲਤ ਵਿਚ ਨਹੀਂ ਸੀ। ਆਪਣੀ ਧੀ ਨੂੰ ਲੈ ਕੇ ਮੈਂ ਮਿਆਨੀ ਵਾਲੀ ਪੇਟੀ ਵਿਚ ਵੜ ਗਈ ਸੀ।

ਪਾਗਲ ਕੁੱਤਿਆਂ ਨੇ ਉੱਥੇ ਵੀ ਸਾਨੂੰ ਸੁੰਘ ਲਿਆ। ਘਰ ਦਾ ਇਕ ਵੀ ਜੀਅ ਉਨ੍ਹਾਂ ਨੇ ਨਹੀਂ ਛੱਡਿਆ। ਮੇਰੇ ਸੋਹਣੇ ਸੁਣੱਖੇ ਪੁੱਤਰ ਦੇ ਜਿਸਮ ਨੂੰ ਕਿਵੇਂ ਕਿਰਨ ਕੁਮਾਰ ਨੇ ਝਰੀਟ ਛੱਡਿਆ। ਦਿਲੋਂ ਹੂਕ ਨਿਕਲੀ - ਹਾਏ ਵੇ ਤੇਰਾ ਕੱਖ ਨਾ ਰਹੇ! ਸਭ ਕੁਝ ਲੁੱਟ ਖਸੁੱਟ ਕੇ ਚੁਫੇਰੇ ਲਹੂ ਹੀ ਲਹੂ ਖਿੰਡਾਅ ਕੇ ਸਭ ਤੁਰ ਗਏ! ਮੇਰੇ ਤਾਂ ਸਿਰ ਵਿਚ ਵੱਜੀ ਰਾਡ ਕਾਰਨ ਮੈਂ ਬੇਹੋਸ਼ ਹੋ ਗਈ ਸੀ। ਉਹ ਮੈਨੂੰ ਮਰੀ ਹੋਈ ਸਮਝ ਕੇ ਛੱਡ ਕੇ ਤੁਰ ਗਏ ਸਨ। ਦੂਜੇ ਦਿਨ ਹੋਸ਼ ਆਈ ਤਾਂ ਉੱਠ ਕੇ ਉਹਲੇ ਨਾਲ ਬਾਹਰ ਵੇਖਿਆ ਤਾਂ ਮੇਰੇ ਪਤੀ ਦੀ ਅੱਧ ਸੜੀ ਹੋਈ ਲਾਸ਼ ਉੱਤੇ ਲੱਗੇ ਮਾਸ ਨੂੰ ਪੰਛੀ ਨੋਚ

ਰਹੇ ਸਨ ਤੇ ਦਿਓਰ ਦੀ ਲਾਸ਼ ਨੂੰ ਕੁੱਤਾ ਘੜੀਸ ਕੇ ਲਿਜਾ ਰਿਹਾ ਸੀ।

ਉਦੋਂ ਹੀ ਸਮਝ ਆਈ ਉਨ੍ਹਾਂ ਮਾਂਵਾਂ ਦੀ ਪੀੜ, ਜਿਨ੍ਹਾਂ ਦੇ ਬੱਚਿਆਂ ਨੂੰ ਮੁਗ਼ਲਾਂ ਨੇ ਨੇਜ਼ਿਆਂ ਉੱਤੇ ਫੁੰਡ ਕੇ ਉਨ੍ਹਾਂ ਦੇ ਟੋਟਿਆਂ ਨੂੰ ਉਨ੍ਹਾਂ ਦੇ ਗਲੇ ਦੁਆਲੇ ਬੰਨਿਆ ਹੋਵੇਗਾ ਤਾਂ ਉਨ੍ਹਾਂ ਨੂੰ ਕਿੰਝ ਮਹਿਸੂਸ ਹੋਇਆ ਹੋਵੇਗਾ। ਮੇਰੇ ਪੁੱਤਰ ਦੀ ਲਾਸ਼ ਤਾਂ ਪਛਾਣਨ ਜੋਗੀ ਵੀ ਨਹੀਂ ਸੀ ਰਹੀ। ਮੈਨੂੰ ਤਾਂ ਜ਼ਾਲਮਾਂ ਨੇ ਉੱਚੀ ਰੋਣ ਜੋਗੀ ਵੀ ਨਹੀਂ ਸੀ ਛੱਡਿਆ। ਆਪਣੇ ਵੈਣ ਸੁਣਾਉਂਦੀ ਵੀ ਤਾਂ ਕਿਸ ਨੂੰ?

ਇਸ ਤੋਂ ਅੱਗੇ ਤਾਂ ਮੇਰਾ ਦਿਮਾਗ ਸੁੰਨ ਹੋ ਗਿਆ ਤੇ ਮੈਨੂੰ ਨਹੀਂ ਪਤਾ ਕਿਵੇਂ ਮੈਂ ਬਚਦੀ ਲੁਕਦੀ ਆਪਣੀ ਨਨਾਣ ਵੱਲ ਪਹੁੰਚੀ! ਸਾਰੇ ਰਸਤੇ ਵਿਚ ਸਿੱਖਾਂ ਦੀਆਂ ਲਾਸ਼ਾਂ ਹੀ ਲਾਸ਼ਾਂ ਸਨ ਤੇ ਟਾਇਰਾਂ ਵਿਚ ਸੁਲਗਦੇ ਸਰੀਰ। ਉੱਥੇ ਹੀ ਜਾ ਕੇ ਪਤਾ ਲੱਗਿਆ ਕਿ ਮੇਰਾ ਨਨਾਣਵਈਆ ਜੋ ਫੌਜ ਵਿਚ ਸੀ, ਉਸ ਨੂੰ ਦੰਗਾਈਆਂ ਨੇ ਰੇਲਵੇ ਸਟੇਸ਼ਨ ਉੱਤੇ ਫੌਜੀ ਵਰਦੀ ਵਿਚ ਹੀ ਡਾਂਗਾਂ ਮਾਰ-ਮਾਰ ਕੇ ਮਾਰ ਘੱਤਿਆ ਸੀ ਤੇ ਉੱਥੇ ਖੜ੍ਹੀ ਰੇਲਵੇ ਪੁਲਿਸ ਦੇ ਬੰਦੇ ਨੇੜੇ ਨਹੀਂ ਸਨ ਢੁਕੇ।

ਕੁਝ ਪਲ ਮੈਨੂੰ ੧੯੬੫ ਤੇ ੧੯੭੧ ਦੀਆਂ ਲੜਾਈਆਂ ਵਿਚ ਕੁਰਬਾਨੀ ਤੇ ਦੇਸ਼-ਭਗਤੀ ਦੀ ਮਿਸਾਲ ਬਣੇ ਸਿੱਖ ਫੌਜੀਆਂ ਬਾਰੇ ਖਿਆਲ ਆਇਆ ਕਿ ਉਹ ਕਿਸ ਦੇਸ਼ ਵਾਸਤੇ ਲੜ ਮਰੇ ਸਨ? ਕੀ ਇਹ ਵਾਕਈ ਸਾਡਾ ਹੀ ਦੇਸ਼ ਸੀ ਜਿਸ ਵਿਚ ਅਸੀਂ ਆਪਣੀ ਅਜ਼ਾਦੀ ਦਾ ਜਸ਼ਨ ਮਨਾਉਂਦੇ ਰਹੇ ਸੀ? ਕੀ ਉਹ ਇਨ੍ਹਾਂ ਵਹਿਸ਼ੀਆਂ ਨੂੰ ਬਚਾਉਣ ਵਾਸਤੇ ਜਾਨ ਵਾਰ ਗਏ ਸਨ? ਮੇਰੀ ਨਨਾਣ ਨੇ ਤਾਂ ਆਪਣੇ ਪਤੀ ਦੀ ਮੌਤ ਦੀ ਖ਼ਬਰ ਸੁਣਦੇ ਸਾਰ ਕੋਠੇ ਤੋਂ ਛਾਲ ਮਾਰ ਦਿੱਤੀ ਸੀ ਤੇ ਉਸ ਦੀ ਇਕ ਲੱਤ ਦੀ ਹੱਡੀ ਕਈ ਥਾਵਾਂ ਤੋਂ ਟੁੱਟ ਗਈ ਸੀ।

ਮੈਂ ਤਾਂ ਆਪ ਹੀ ਜ਼ਿੰਦਾ ਲਾਸ਼ ਬਣ ਚੁੱਕੀ ਹੋਈ ਸੀ। ਫੇਰ ਵੀ ਰੇਹੜੀ ਉੱਤੇ ਆਪਣੀ ਨਨਾਣ ਨੂੰ ਲੱਦ ਕੇ ਹਸਪਤਾਲ ਵੱਲ ਗਈ। ਰਸਤੇ ਵਿਚ ਪੁਲਿਸ ਸਟੇਸ਼ਨ ਰੁਕੀ ਤਾਂ ਉਨ੍ਹਾਂ ਇੰਝ ਦੁਰਕਾਰਿਆ ਜਿਵੇਂ ਅਸੀਂ ਅਵਾਰਾ ਕੁੱਤੇ ਅੰਦਰ ਵੜ੍ਹ ਗਏ ਹੋਈਏ। ਇਕ ਤਾਂ ਗਾਲ੍ਹ ਕੱਢ ਕੇ ਬੋਲਿਆ, 'ਜਾਨ ਬਚਾਨੀ ਹੈ ਤੋ ਭਾਗ ਲੇ ਵਰਨਾ ਯਹੀਂ ਕਬਰ ਬਨ ਜਾਏਗੀ।'

ਪਤਾ ਨਹੀਂ, ਆਪਣੀ ਪੀੜ ਨੂੰ ਜਰ ਕੇ ਮੈਂ ਕਿਵੇਂ ਹਸਪਤਾਲ ਪਹੁੰਚੀ। ਕੋਈ ਗ਼ੈਬੀ ਤਾਕਤ ਹੀ ਮਦਦ ਕਰ ਰਹੀ ਹੋਵੇਗੀ। ਮੇਰਾ ਦਿਮਾਗ ਸੁੰਨ ਹੋ ਚੁੱਕਿਆ ਸੀ ਤੇ ਜਿਸਮ ਮੁਰਦਾ! ਹਸਪਤਾਲ ਪਹੁੰਚ ਕੇ ਡਾਕਟਰ ਕੋਲ ਅਰਜੋਈ ਕੀਤੀ ਕਿ ਮੇਰੇ ਸਿਰ ਉੱਤੇ ਟਾਂਕੇ ਲਾ ਦੇਵੇ ਤੇ ਮੇਰੀ ਨਨਾਣ ਦੀ ਦਰਦ ਨੂੰ ਅਰਾਮ ਦੇਣ ਲਈ ਦਰਦ ਦਾ ਟੀਕਾ ਲਾ ਦੇਵੇ। ਉਹ ਸਾਡੇ ਵਲ ਇੰਝ ਝਾਕਿਆ ਜਿਵੇਂ ਸਾਨੂੰ ਪਾੜ ਖਾਣਾ ਹੋਵੇ ਤੇ ਦੁਰਕਾਰ ਕੇ ਬੋਲਿਆ, 'ਸਾਲੇ ਪੀੜ ਕੋ ਆਰਾਮ ਮਾਂਗਤੇ ਹੈਂ। ਚੀਕੋ ਹਮ ਭੀ ਦੇਖੇਂ ਕਿਤਨੀ ਜ਼ੋਰ ਸੇ ਚੀਕ ਸਕਤੇ ਹੋ।'

ਉਸ ਨੇ ਬਿਨਾਂ ਦਰਦ ਦਾ ਟੀਕਾ ਲਾਏ ਹੀ ਮੋਟੇ ਮੋਟੇ ਟਾਂਕੇ ਮੇਰੇ ਸਿਰ ਉੱਤੇ ਇੰਝ ਲਾਏ ਜਿਵੇਂ ਬੋਰੀ ਸੀਅ ਰਿਹਾ ਹੋਵੇ। ਚੀਕ ਮਾਰਨ ਜੋਗਾ ਸਾਹ-ਸਤ ਰਿਹਾ ਹੀ ਨਹੀਂ ਸੀ। ਮੇਰੀ ਨਨਾਣ ਦੇ ਵੀ ਪਲੱਸਤਰ ਬਿਨਾਂ ਦਰਦ ਦੇ ਟੀਕੇ ਲਾਏ ਹੀ ਲਾਇਆ ਗਿਆ। ਉਹ ਤਾਂ ਬੇਹੋਸ਼ ਹੋ ਗਈ ਸੀ। ਹੋਸ਼ ਵਿਚ ਆਉਣ ਬਾਅਦ ਵੀ ਉਹ ਕਦੇ ਫੇਰ ਨਾਰਮਲ ਨਹੀਂ ਹੋ ਸਕੀ। ਪਾਗਲਾਂ ਵਾਂਗ ਚੀਕਦੀ ਹੀ ਰਹਿੰਦੀ ਸੀ। ਮੈਨੂੰ ਤਾਂ ਬਾਅਦ ਵਿਚ ਪਤਾ ਲੱਗਿਆ ਕਿ ਚਾਲ੍ਹੀ ਵਹਿਸ਼ੀਆਂ ਨੇ ਉਸ ਦੀ ਪੱਤ ਲੁੱਟੀ ਸੀ ਤੇ ਬਿਨਾਂ ਦੇਹ ਉੱਤੇ ਇਕ ਵੀ ਕੱਪੜੇ ਦੇ ਉਸ ਨੇ ਵਾਪਸ ਘਰ ਪਹੁੰਚ ਕੇ ਕੋਠੇ ਉੱਤੋਂ ਛਾਲ ਮਾਰ ਦਿੱਤੀ ਸੀ।

ਦੁੱਖ ਤਾਂ ਉਸ ਨੂੰ ਇਹ ਖਾ ਗਿਆ ਕਿ ਉਸ ਦੀ ਪੱਤ ਲੁੱਟਣ ਵਾਲਿਆਂ ਵਿਚ ਉਨ੍ਹਾਂ ਦੇ ਘਰ ਕੰਮ ਕਰਦੀ ਮਾਈ ਦਾ ਪਤੀ ਵੀ ਸ਼ਾਮਲ ਸੀ। ਉਸ ਨੂੰ ਆਟੋ ਰਿਕਸ਼ਾ ਖਰੀਦ ਕੇ ਦੇਣ ਵਿਚ ਸਾਰਾ ਹੱਥ ਮੇਰੇ ਨਨਾਣਵਈਏ ਦਾ ਹੀ ਸੀ ਤਾਂ ਜੋ ਉਹ ਅੱਗੋਂ ਸੌਖੀ ਜ਼ਿੰਦਗੀ ਬਿਤਾ ਸਕਣ।

ਕਿਵੇਂ ਤਿਲ-ਤਿਲ ਕਰ ਕੇ ਮੇਰੀ ਨਨਾਣ ਇਸ ਹਾਦਸੇ ਤੋਂ ਸੱਤ ਸਾਲਾਂ ਬਾਅਦ ਮਰੀ, ਉਹ ਮੈਂ ਹੀ ਜਾਣਦੀ ਹਾਂ।

ਕੋਈ ਵੀ ਆਟੋ ਰਿਕਸ਼ਾ ਵੇਖ ਕੇ ਉਹ ਬੇਕਾਬੂ ਹੋ ਜਾਂਦੀ ਸੀ। ਝੱਟ ਦਰਵਾਜ਼ੇ ਖਿੜਕੀਆਂ ਬੰਦ ਕਰਨ ਲੱਗ ਪੈਂਦੀ ਸੀ ਤੇ ਚੀਕਣ ਲੱਗ ਪੈਂਦੀ ਸੀ, "ਬਚਾ ਲੈ ਭਾਬੀ, ਬਚਾ ਲੈ। ਉਹ ਆ ਗਿਆ ਈ। ਮੇਰੇ ਸਾਰੇ ਕੱਪੜੇ ਪਾੜ ਦੇਵੇਗਾ। ਬਚਾ ਲੈ ਭਾਬੀ, ਤੈਨੂੰ ਵੀਰੇ ਦੀ ਸਹੁੰ!" ਕੀ ਦੱਸਦੀ, ਕਿਹੜੇ ਵੀਰੇ ਦੀ ਸਹੁੰ ਦੇ ਰਹੀ ਹੈਂ?

ਉਸ ਦਾ ਜਵਾਨ ਮੁੰਡਾ ਵੀ ਉਸੇ ਵਾਵਰੋਲੇ ਦੀ ਭੇਟ ਚੜ੍ਹ ਚੁੱਕਿਆ ਸੀ। ਉਸ ਦਾ ਕਸੂਰ ਬਹੁਤ ਵੱਡਾ ਸੀ, ਕਿਉਂਕਿ ਉਹ ਮਾਂ ਦੀ ਪੱਤ ਬਚਾਉਣ ਲਈ ਇਕੱਲਾ ਹੀ ਭੀੜ ਉੱਤੇ ਟੁੱਟ ਪਿਆ ਸੀ।

ਉਸ ਦਾ ਕਸੂਰ ਇਹੀ ਸੀ ਨਾ ਕਿ ਨਾਂ ਪਿੱਛੇ 'ਕੌਰ' ਲੱਗਿਆ ਹੈ? ਜੇ ਕੋਈ ਹੋਰ ਕਸੂਰ ਹੈ ਤਾਂ ਘੱਟੋ ਘੱਟ ਦੱਸ ਤਾਂ ਦਿਓ ਤਾਂ ਜੋ ਅਗਲੇ ਜਨਮ ਵਿਚ ਮੈਂ ਇਸੇ ਪੀੜ ਨੂੰ ਨਾਲ ਨਾ ਲੈ ਕੇ ਪੈਦਾ ਹੋਵਾਂ। ਜਿਨ੍ਹਾਂ ਦੀ ਅਸੀਂ ਮਦਦ ਕਰਦੇ ਰਹੇ ਤੇ ਕਦੇ ਉਨ੍ਹਾਂ ਦਾ ਮਾੜਾ ਨਹੀਂ ਕੀਤਾ, ਉਹ ਅਚਾਨਕ ਸਾਡੇ ਏਨੇ ਕੱਟੜ ਦੁਸ਼ਮਣ ਕਿਉਂ ਬਣ ਗਏ? ਜੋ ਮੈਂ ਜੀਅ ਰਹੀ ਹਾਂ ਕੀ ਇਹ ਜ਼ਿੰਦਗੀ ਕਹੀ ਜਾ ਸਕਦੀ ਹੈ?

ਮੇਰੇ ਵਰਗੀਆਂ ਹਜ਼ਾਰਾਂ ਹੋਰ ਬੇਕਸੂਰ ਵਿਧਵਾਵਾਂ ੨੮ ਸਾਲਾਂ ਤੋਂ ਮੇਰੇ ਵਾਂਗ ਹੀ ਮਾਨਸਿਕ ਸੰਤਾਪ ਹੰਢਾਅ ਰਹੀਆਂ ਹਨ। ਕਈ ਤਾਂ ਇਸ ਸਵਾਲ ਦਾ ਜਵਾਬ ਮਿਲਣ ਤੋਂ ਪਹਿਲਾਂ ਇਸ ਦੁਨੀਆ ਤੋਂ ਕੂਚ ਕਰ ਚੁੱਕੀਆਂ। ਬਾਕੀ ਮੇਰੇ ਵਰਗੀਆਂ ਨੂੰ ਸਭ ਵੱਲੋਂ ਇਹ ਕਹਿ ਕੇ ਚੁੱਪ ਕਰਵਾ ਦਿੱਤਾ ਜਾਂਦਾ ਹੈ - ਭੁੱਲ ਜਾਓ। ਰਫ਼ਾ ਦਫ਼ਾ ਕਰੋ। ਉਹ ਦੰਗੇ ਸਨ ਹੀ ਨਹੀਂ! ਗੱਲ ਉੱਤੇ ਮਿੱਟੀ ਪਾਓ! ਭਲਾ ਦੱਸੋ ਕੀ ਹਾਲੇ ਤਕ

ਚਰਖੜੀਆਂ ਤੇ ਚੜ੍ਹੇ ਤੇ ਆਰਿਆਂ ਉੱਤੇ ਚਿਰਵਾਏ ਗਏ ਭੁਲਾਏ ਜਾ ਸਕੇ ਹਨ? ਉਨ੍ਹਾਂ ਦਾ ਇੰਨੇ ਸਾਲਾਂ ਬਾਅਦ ਤਕ ਵੀ ਹਰ ਸਿੱਖ ਅਰਦਾਸਾਂ ਵਿਚ ਜ਼ਿਕਰ ਕਰਦਾ ਆ ਰਿਹਾ ਹੈ।

ਮੈਨੂੰ ਮੁਆਵਜ਼ਾ ਦੇਣ ਦੀ ਗੱਲ ਕਰ ਰਹੇ ਹੋ? ਮੇਰੇ ਟੱਬਰ ਦੇ ਇੱਕੀ ਪੱਗਾਂ ਵਾਲੇ ਸਿਰਾਂ ਦੀ ਕੀ ਕੀਮਤ ਲਾਓਗੇ? ਅਠਾਈ ਸਾਲਾਂ ਤੋਂ ਮੈਂ ਸਿਲਾਈ ਮਸ਼ੀਨ ਚਲਾ-ਚਲਾ ਕੇ ਆਪਣਾ ਢਿੱਡ ਭਰਦੀ ਰਹੀ ਹਾਂ। ਹੁਣ ਤਾਂ ਅੱਖਾਂ ਵੀ ਜਵਾਬ ਦੇ ਗਈਆਂ ਹਨ! ਕਈ ਕਈ ਦਿਨ ਖਾਲੀ ਢਿੱਡ ਨੂੰ ਨੱਪ ਕੇ ਸੌਂਦੀ ਰਹੀ ਹਾਂ।

ਮੇਰੇ ਕੋਲੋਂ ਮੇਰੇ ਟੱਬਰ ਦੇ ਕਤਲ ਹੋਣ ਦਾ ਸਬੂਤ ਮੰਗਦੇ ਹੋ? ਕਈਆਂ ਨੇ ਮੇਰੇ ਦਿਓਰ ਦੀ ਲਾਸ਼ ਨੂੰ ਕੁੱਤਿਆਂ ਵੱਲੋਂ ਚੂੰਡਦੇ ਹੋਏ ਦੀ ਤਸਵੀਰ ਖਿੱਚੀ ਸੀ। ਮੇਰੇ ਪਤੀ ਦੀਆਂ ਹੱਡੀਆਂ ਦੇ ਗਲੇ ਦੁਆਲੇ ਪਏ ਸੜੇ ਟਾਇਰ ਵੀ ਬਥੇਰਿਆਂ ਨੇ ਵੇਖੇ ਸਨ। ਪੰਜਾਹ ਦੰਗਾਈਆਂ ਵੱਲੋਂ ਪੱਤ ਲੁੱਟੇ ਜਾਣ ਬਾਅਦ ਕਿਸੇ ਔਰਤ ਤੋਂ ਹੋਰ ਕੀ ਸਬੂਤ ਚਾਹੀਦੇ ਨੇ! ਮੇਰੇ ਪੂਰੇ ਟੱਬਰ ਦੀਆਂ ਔਰਤਾਂ ਤੇ ਬੱਚੀਆਂ ਨਿਰਵਸਤਰ ਕੀਤੀਆਂ ਗਈਆਂ! ਸਭ ਪੱਤ ਲੁੱਟ ਲੈਣ ਬਾਅਦ ਮਾਰ ਦਿੱਤੀਆਂ ਗਈਆਂ। ਉਹ ਪਿੱਛੇ ਕਿਹੜੇ ਕਿਹੜੇ ਸਬੂਤ ਛੱਡ ਜਾਂਦੀਆਂ ਤੇ ਕਿਸ ਤਰ੍ਹਾਂ ਦੇ ਮੁਆਵਜ਼ੇ ਵਾਸਤੇ?

ਮੈਨੂੰ ਸਮਝ ਹੈ ਕਿ ਉਹ ਉਸ ਧਰਮ ਨਾਲ ਸੰਬੰਧਿਤ ਸਨ ਜਿਸ ਧਰਮ ਦੇ ਲੋਕ ਦੂਜਿਆਂ ਦੀਆਂ ਮਾਵਾਂ-ਭੈਣਾਂ ਦੀ ਪੱਤ ਬਚਾਉਂਦੇ ਰਹੇ ਸਨ। ਪਰ ਇਹ ਸਮਝ ਨਹੀਂ ਆਈ ਕਿ ਉਨ੍ਹਾਂ ਦੂਜੇ ਧਰਮਾਂ ਵਾਲਿਆਂ ਦੀ ਰਾਖੀ ਕੀ ਸਿਰਫ਼ ਇਸ ਲਈ ਕੀਤੀ ਗਈ ਕਿ ਉਨ੍ਹਾਂ ਦੀਆਂ ਆਉਣ ਵਾਲੀਆਂ ਪੌਦਾਂ ਸਾਡੀਆਂ ਮਾਵਾਂ-ਧੀਆਂ ਦੀ ਪੱਤ ਲੁੱਟ ਲੈਣ?

ਮੈਂ ਤਾਂ ਉਸ ਰੱਬ ਨੂੰ ਪੁੱਛਦੀ ਹਾਂ ਜੋ ਕਹਿੰਦਾ ਸੀ ਕਿ ਮੁਸ਼ਕਲ ਵੇਲੇ ਉਸ ਨੂੰ ਯਾਦ ਕਰੋ ਤਾਂ ਉਹ ਬਹੁੜ ਜਾਂਦਾ ਹੈ – 'ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ' – ਤਾਂ ਉਹ ਢੋਈ ਕਿੱਥੇ ਹੈ? ਕੀ ਇਹ ਸ਼ਬਦ ਮੇਰੇ ਵਰਗੀਆਂ ਲਈ ਕੋਈ ਮਾਇਨੇ ਰੱਖਦਾ ਹੈ – 'ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ'– ਕਿਹੜਾ ਧਰਮ ਰਾਇ? ਕਿਹੜਾ ਲੇਖਾ ਜੋਖਾ? ਮੇਰੀਆਂ ਤਾਂ ਝੁਰੜੀਆਂ ਸਬੂਤ ਨੇ ਉਸ ਨਿਆਂ ਦੀ ਉਡੀਕ ਦੀਆਂ ਜੋ ਕਦੇ ਵੀ ਮਿਲਣਾ ਨਹੀਂ! ਜੇ ਮੈਂ ਮੁਸਲਮਾਨ ਔਰਤ ਹੁੰਦੀ ਤਾਂ ਸ਼ਾਇਦ ਗੁਜਰਾਤ ਵਿਚ ਨਿਆਂ ਮਿਲ ਜਾਂਦਾ। ਅਫ਼ਸੋਸ ਮੇਰਾ ਗੁਨਾਹ ਸ਼ਾਇਦ ਕਦੇ ਨਾ ਮੁਆਫ਼ ਕਰਨ ਵਾਲਾ ਹੈ ਕਿਉਂਕਿ ਮੈਂ 'ਕੌਰ' ਹਾਂ। ਮੇਰੇ ਨਾਲ ਜੁੜੇ ਪੱਗਾਂ ਵਾਲੇ ਸਿਰਾਂ ਦੀ ਤਾਂ ਮਾਰ ਦੇਣ ਬਾਅਦ ਸਹੀ ਗਿਣਤੀ ਵੀ ਦੱਸ ਸਕਣ ਦੀ ਕਿਸੇ ਕੋਲ ਹਿੰਮਤ ਨਹੀਂ!

ਖ਼ੈਰ! ਹੁਣ ਸਮਾਂ ਹੈ ਦੁਨੀਆ ਨੂੰ ਅਲਵਿਦਾ ਕਹਿਣ ਦਾ, ਕਿਉਂਕਿ ਹੁਣ ਮੇਰਾ ਸਰੀਰ ਹੋਰ ਤੁਰਨ ਜੋਗਾ ਨਹੀਂ ਰਿਹਾ ਤੇ ਅੱਖਾਂ ਦੀ ਜੋਤ ਵੀ ਲੱਗਭਗ ਖਤਮ ਹੈ। ਬਸ

ਰੱਬ ਏਨਾ ਕੁ ਰਹਿਮ ਕਰ ਦਿੰਦਾ ਕਿ ਇਹ ਜੋਤ ਉਸ ਸਮੇਂ ਲੈ ਜਾਂਦਾ ਜਦੋਂ ਮੇਰੇ ਪਤੀ ਨੂੰ ਜ਼ਿੰਦਾ ਸਾੜਨ ਲੱਗੇ ਸੀ। ਘੱਟੋ-ਘੱਟ ਇਹ ਮਾੜੀ ਯਾਦ ਤੇ ਛਲਣੀ ਕਾਲਜਾ ਤਾਂ ਏਨੇ ਸਾਲ ਨਾ ਸਾਂਭਣੇ ਪੈਂਦੇ!

ਹਾੜਾ ਜੇ, ਸਾਰੀਓ 'ਕੌਰ' ਲਾਉਣ ਵਾਲੀਓ ਤੇ 'ਸਿੰਘ' ਲਾਉਣ ਵਾਲਿਓ, ਠੰਡੇ ਨਾ ਪੈ ਜਾਇਓ। ਤੁਸੀਂ ਹਰ ਸਦੀ ਵਿਚ ਇਮਤਿਹਾਨ ਦਿੰਦੇ ਹੀ ਰਹਿਣਾ ਹੈ ਤੇ ਤੁਹਾਡਾ ਕੰਮ ਹੈ ਦੂਜਿਆਂ ਨੂੰ ਬਚਾਉਣ ਲਈ ਜਾਨ ਦਿੰਦੇ ਰਹਿਣਾ ਅਤੇ ਸੱਚ ਅਤੇ ਹੱਕ ਲਈ ਡਟੇ ਰਹਿਣਾ! ਪਰ ਇਹ ਤਾਂ ਮੈਨੂੰ ੧੯੮੪ ਵਿਚ ਪਤਾ ਲੱਗਿਆ ਕਿ ਜਦੋਂ ਸਾਡੇ ਉੱਤੇ ਭੀੜ ਪੈ ਜਾਏਗੀ ਤਾਂ ਕੋਈ ਅੱਗੇ ਨਹੀਂ ਆਉਣ ਲੱਗਿਆ। ਸੋ ਆਪਣੇ ਅੰਦਰਲੇ ਸ਼ੇਰ ਤੇ ਸ਼ੇਰਨੀਆਂ ਨੂੰ ਜ਼ਿੰਦਾ ਰੱਖਿਓ! ਮੇਰੇ ਵਰਗੀਆਂ ਦੇ ਨਿਆਂ ਲਈ ਹੋਰ ਲੜ ਮਰਨ ਦੀ ਲੋੜ ਨਹੀਂ। ਅਜਿਹੀ ਉਮੀਦ ਰੱਖਣੀ ਫਜ਼ੂਲ ਹੈ। ਜਦ ਤਕ ਸਾਡੇ ਉੱਤੇ ਕਹਿਰ ਢਾਹੁਣ ਵਾਲੇ ਕਾਨੂੰਨ ਦੀ ਜਕੜ ਤੋਂ ਬਾਹਰ ਹਨ, ਇਹ ਅਨਿਆਂ ਹੀ ਗਿਣਿਆ ਜਾਂਦਾ ਰਹੇਗਾ। ਤੁਸੀਂ ਆਪਣੀ ਅਗਲੀ ਪੌਦ ਦੇ ਲਹੂ ਨੂੰ ਗਰਮਾਉਣ ਲਈ ਇਸ ਨੂੰ ਵੀ ਆਪਣੇ ਗੌਰਵਮਈ ਇਤਿਹਾਸ ਵਿਚ ਸ਼ਾਮਲ ਕਰ ਲਇਓ ਕਿਉਂਕਿ ਚੰਦੂ ਅਤੇ ਗੰਗੂ ਹਰ ਸਦੀ ਵਿਚ ਪੈਦਾ ਹੁੰਦੇ ਹੀ ਰਹਿਣਗੇ ਪਰ ਇਹ ਕੌਮ ਫਿਰ ਵੀ ਖਤਮ ਨਹੀਂ ਕਰ ਸਕਣ ਲੱਗੇ!

ਚੰਗਾ, ਅਲਵਿਦਾ! ਅਕਾਲ ਸਹਾਇ!

ਅਗਲੀ ਵਾਰ ਦੀ ਸਿੱਖ ਕੌਮ ਵੱਲੋਂ ਕੀਤੀ ਜਾਂਦੀ ਅਰਦਾਸ ਵਿਚ ਸਾਡੇ ਵਰਗਿਆਂ ਦਾ ਨਾਂ ਵੀ ਸ਼ਾਮਲ ਕਰ ਲਇਓ। ਉਨ੍ਹਾਂ ਦੀ ਵੀ ਜ਼ਿਕਰ ਜ਼ਰੂਰ ਕਰਿਓ ਜਿਹੜੇ ਦੂਜੇ ਧਰਮ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਕਈ 'ਕੌਰ' ਅਤੇ 'ਸਿੰਘ' ਵਾਲਿਆਂ ਦੀ ਮਦਦ ਲਈ ਅੱਗੇ ਆਏ ਤੇ ਅਜਿਹੇ ਮੌਕੇ ਆਪਣੀ ਜਾਨ ਜੋਖ਼ਮ ਵਿਚ ਪਾ ਕੇ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਸ਼ਰਨ ਦਿੱਤੀ। ਅਜਿਹਾ ਮੈਨੂੰ ਕਈਆਂ ਨੇ ਦੱਸਿਆ।

ਵੇਖਿਓ, ਕਿਤੇ ਇਨ੍ਹਾਂ ਲਿਖੀਆਂ ਗਈਆਂ ਸਤਰਾਂ ਨੂੰ ਭੁੱਲ ਨਾ ਜਾਇਓ -

*ਅਜੇ ਤਕ ਗੁਰੂ ਅਰਜਨ ਦੀ ਅਣਖ ਜ਼ਿੰਦੇ*
*ਪਰ ਚੰਦੂ ਤੇ ਜ਼ਾਲਮ ਜਹਾਂਗੀਰ ਕਿੱਥੇ?*
*ਜੀਹਦੀ ਤੇਗ ਨੇ ਗੁਰੂ ਤੇਗ ਦਾ ਖ਼ੂਨ ਪੀਤਾ*
*ਔਰੰਗਜ਼ੇਬ ਜਿਹਾ ਆਲਮਗੀਰ ਕਿੱਥੇ?*
*ਜੀਹਦੀ ਹੈਂਕੜ ਮਾਸੂਮਾਂ ਦੀ ਬਣੀ ਕਾਤਲ*
*ਉਹ ਸਰਹਿੰਦ ਦਾ ਵਹਿਸ਼ੀ ਵਜ਼ੀਰ ਕਿੱਥੇ?*
*ਜਿਨ੍ਹੇ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ*
*ਉਹ ਮੰਨੂੰ ਤੇ ਉਹਦੀ ਸ਼ਮਸ਼ੀਰ ਕਿੱਥੇ?*

*ਕਹਿਰ ਵਰਤਾਉਂਦੇ ਵਾ ਵਰੋਲੇ,*
*ਜਹਾਂਗੀਰ, ਸ਼ਾਹਜਹਾਨ, ਨਾਦਰ ਸ਼ਾਹ,*
*ਅਬਦਾਲੀ ਤੇ ਜ਼ਕਰੀਆ ਖ਼ਾਨ ਕਿੱਥੇ?*
*ਫੌਲਾਦ ਰੂਪੀ ਸਿੱਖ ਨੂੰ ਤੋੜ ਸਕੇ*
*ਇਹੋ ਜਿਹੇ ਨੇਜ਼ੇ ਤੇ ਤੀਰ ਕਿੱਥੇ?*
*ਜੀਉਂਦੀਆਂ ਵੱਸਦੀਆਂ ਰਹਿਣਗੀਆਂ ਗੁਰੂ ਦੀਆਂ ਫੌਜਾਂ*
*ਇਸ ਜਾਹੋ ਜਲਾਲ ਤੇ ਜੋਸ਼ ਦੀ ਤੋੜ ਕਿੱਥੇ?*

---

## *ਸਿਮਰਨ ਦੀ ਮਹਿਮਾ*

*(ਸਫ਼ਾ ੭੦ ਦਾ ਬਾਕੀ)*

ਸਿਮਰਨ ਕਰਨ ਨਾਲ ਜੀਵ ਭਵਸਾਗਰ ਪਾਰ ਕਰਦਾ ਹੈ ਤੇ ਸੱਚੀ ਦਰਗਾਹ ਦੀ ਪ੍ਰਾਪਤੀ ਕਰਦਾ ਹੈ। ਸਿਮਰਨ ਦੇ ਬਰਾਬਰ ਹੋਰ ਕੁਝ ਨਹੀਂ ਹੋ ਸਕਦਾ। ਸਿਮਰਨ ਅਮੋਲਕ ਹੈ। ਕਾਰ-ਵਿਹਾਰ ਕਰਦਿਆਂ ਭੀ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਸਿਮਰਨ ਤੋਂ ਬਿਨਾਂ ਪਰਮਾਤਮਾ ਨਹੀਂ ਮਿਲਦਾ। ਸਿਮਰਨ ਦੀ ਕਮਾਈ ਸਿਰਫ ਮਨੁੱਖਾ ਜੀਵਨ ਵਿਚ ਹੀ ਹੋ ਸਕਦੀ ਹੈ। ਹੋਰ ਕਿਸੇ ਜੂਨ ਵਿਚ ਨਹੀਂ। ਸਿਮਰਨ ਕਰਨ ਨਾਲ ਜੀਵਨ ਨੂੰ ਸੇਧ ਮਿਲਦੀ ਹੈ ਸਿਮਰਨ ਕਰਨ ਨਾਲ ਜਨਮਾਂ ਦੇ ਪਾਪ ਕੱਟੇ ਜਾਂਦੇ ਹਨ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ "ਸੁਖਮਨੀ ਸਾਹਿਬ" ਵਿਚ ਸਿਮਰਨ ਦੀ ਮਹਿਮਾ ਕਰਦਿਆਂ ਵਿਚ ਇਸ ਤਰ੍ਹਾਂ ਵਰਣਨ ਕਰਦੇ ਹਨ:

*ਪ੍ਰਭ ਕਾ ਸਿਮਰਨੁ ਸਭ ਤੇ ਊਚਾ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ॥*
*ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥*
*ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥ ਪ੍ਰਭ ਕੈ ਸਿਮਰਨਿ ਪੂਰਨ ਆਸਾ॥*
*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥*
*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥੪॥*

*(ਪੰਨਾ ੨੬੩)*

ਇਸ ਦਾ ਭਾਵ ਅਰਥ ਹੈ ਕਿ ਪ੍ਰਭੂ ਦਾ ਸਿਮਰਨ ਸਭ ਕਰਮਾਂ ਤੋਂ ਉੱਚਾ ਹੈ। ਪ੍ਰਭੂ ਦੇ ਸਿਮਰਨ ਨਾਲ ਬਹੁਤ ਜੀਵ ਤਰੇ ਹਨ। ਪ੍ਰਭੂ ਦੇ ਸਿਮਰਨ ਨਾਲ ਤ੍ਰਿਸ਼ਨਾ ਮਿਟ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ ਸਭ ਕੁਝ ਸਮਝ ਵਿਚ ਆ ਜਾਂਦਾ ਹੈ। ਪ੍ਰਭੂ ਸਿਮਰਨ ਨਾਲ ਜਮਾਂ ਦਾ ਡਰ ਨਹੀਂ ਰਹਿੰਦਾ। ਪ੍ਰਭੂ ਸਿਮਰਨ ਨਾਲ ਆਸਾਂ ਪੂਰੀਆਂ ਹੁੰਦੀਆਂ ਹਨ। ਪ੍ਰਭੂ ਸਿਮਰਨ ਨਾਲ ਮਨ ਦੀ ਮੈਲ ਚਲੀ ਜਾਂਦੀ ਹੈ। ਨਾਮ ਹਿਰਦੇ ਵਿਚ ਸਮਾ ਜਾਂਦਾ ਹੈ। ਪ੍ਰਭੂ ਜੀ ਗੁਰਮੁਖ ਮਨੁੱਖਾਂ ਦੀ ਜ਼ਬਾਨ ਤੇ ਵੱਸਦੇ ਹਨ। ਮੈਂ ਗੁਰਮੁਖਾਂ ਦੇ ਸੇਵਕਾਂ ਦਾ ਸੇਵਕ ਹਾਂ।

---

# ਮਾਨਵਤਾ ਤੇ ਦਯਾ ਕਲਾ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥* (ਪੰਨਾ ੪੬੮)

ਕਿਸੇ ਮਨੁੱਖ ਦੀ ਸੰਪੂਰਨ ਸ਼ਖ਼ਸੀਅਤ ਦੀ ਘਾੜਤ ਵਿਚ ਸੋਲ੍ਹਾਂ ਕਲਾਵਾਂ ਵਿੱਚੋਂ ਨੌਵੀਂ ਕਲਾ 'ਦਯਾ ਕਲਾ' ਹੈ। ਦਯਾ ਤੋਂ ਭਾਵ ਰਹਿਮ ਕਰਨਾ, ਪਾਲਣ ਕਰਨਾ, ਦਾਨ ਦੇਣਾ ਜਾਂ ਪ੍ਰਭਾਵਿਤ ਹੋ ਕੇ ਸਹਾਰਾ ਜਾਂ ਆਸਰਾ ਦੇਣਾ ਹੈ। ਜੇਕਰ ਮਨੁੱਖਤਾ ਵਿਚ ਦਇਆ ਜਾਂ ਪ੍ਰੇਮ ਦਾ ਸੂਤਰ ਨਾ ਹੋਵੇ ਤਾਂ ਮਨੁੱਖ ਇਕ ਸਧਾਰਨ ਮਸ਼ੀਨ ਬਣ ਕੇ ਰਹਿ ਜਾਵੇਗਾ। ਦਇਆ ਵਿਹੂਣੇ ਮਨੁੱਖ ਨੂੰ ਕਠੋਰ ਚਿੱਤ ਤੇ ਪੱਥਰ ਦਿਲ ਵੀ ਕਿਹਾ ਜਾਂਦਾ ਹੈ। ਉਧਰ ਦਇਆਵਾਨ ਕਦੇ ਕਿਸੇ ਨਾਲ ਜ਼ੁਲਮ, ਧੱਕਾ ਜਾਂ ਅਨਿਆਂ ਨਹੀਂ ਕਰ ਸਕਦਾ।

'ਗੁਰਮਤਿ ਮਾਰਤੰਡ' ਅਨੁਸਾਰ ਗੁਰਮਤਿ ਵਿਚ ਯਥਾਰਥ ਭਾਵ ਵਿਚ ਅਹਿੰਸਾ ਅਤੇ ਦਯਾ ਦੀ ਵਰਤੋਂ ਹੈ, ਨਾ ਜੈਨ ਅਤੇ ਬੁੱਧ ਮਤ ਦਾ ਨਿਯਮ 'ਅਹਿੰਸਾ ਹੀ ਪਰਮੋ ਧਰਮਾਂ' ਅੰਗੀਕਾਰ ਹੈ, ਅਰ ਨਾ ਰਾਕਸ਼ ਵ੍ਰਿੱਤਿ ਵਿਧਾਨ ਹੈ।' ਅੱਗੇ ਜਾ ਕੇ ਸੰਸਾਰ ਦੇ ਸੱਚ ਨੂੰ ਬਿਆਨ ਕੀਤਾ ਹੈ:

"ਬਹੁਤ ਲੋਕ ਯਥਾਰਥ ਦਯਾ ਦਾ ਭਾਵ ਸਮਝੇ ਬਿਨਾਂ ਕਿਸੇ ਪਸ਼ੂ ਦਾ ਮਾਰਣਾ ਤਾਂ ਪਾਪ ਸਮਝਦੇ ਹਨ ਅਤੇ ਆਪਣੇ ਅਧੀਨ ਪਸ਼ੂ ਅਰ ਨੌਕਰਾਂ ਨਾਲ ਚੰਡਾਲਾਂ ਜੇਹਾ ਵਰਤਾਉ ਕਰਦੇ ਹਨ। ਕਿਸੇ ਦੁਖੀ ਦੀਨ ਨੂੰ ਆਪਣੇ ਯਸ਼ ਲਈ ਦਾਨ ਦਿੰਦੇ ਹਨ ਅਤੇ ਮਾਤਾ-ਪਿਤਾ ਨੂੰ ਪਾਣੀ ਤੋਂ ਤਰਸਾਉਂਦੇ ਹਨ, ਭਾਰਤ ਦੇ ਵੈਰੀਆਂ ਅੱਗੇ ਗਊਆਂ ਖੜ੍ਹੀਆਂ ਵੇਖ ਕੇ ਸ਼ਸਤ੍ਰ ਸੁੱਟ ਦਿੰਦੇ ਹਨ ਅਤੇ ਨਿੱਤ ਹਜ਼ਾਰਾਂ ਗਾਈਆਂ ਦੇ ਬਧ ਦਾ ਕਾਰਨ ਬਣਦੇ ਹਨ।"

ਇਸ ਪ੍ਰਕਾਰ ਦਇਆ ਇਕ ਸ਼ਕਤੀ ਤਾਂ ਹੈ ਪਰ ਦਇਆ ਕਰਨ ਵਾਲਾ ਨਿੱਜੀ ਭਰਮ ਭੁਲੇਖਿਆਂ ਤੋਂ ਵੀ ਮੁਕਤ ਹੋਵੇ। ਸਾਡਾ ਇਕ ਕਾਲਮ ਨਵੀਸ ਜੋ ਜੀਵ-ਜੰਤੂਆਂ ਪ੍ਰਤੀ ਬਹੁਤ ਹੀ ਦਯਾ ਭਾਵਨਾ ਨਾਲ ਲਿਖਦਾ ਹੈ ਪਰ ਉਸ ਬਾਰੇ ਪ੍ਰਚਲਿਤ ਹੈ ਕਿ ਉਸ ਦੀ ਪਾਲਤੂ ਬਿੱਲੀ ਰੋਜ਼ਾਨਾ ਅਨੇਕਾਂ ਚਿੜੀਆਂ ਦਾ ਮਾਸ ਖਾਂਦੀ ਹੈ ਜਾਂ ਉਸ ਨੂੰ ਪਰੋਸਿਆ ਜਾਂਦਾ ਹੈ। ਇਹ ਮਾਨਵਤਾ-ਦਇਆ, ਧਰਮ, ਪੁੰਨ ਤੇ ਪਰਉਪਕਾਰ ਦੇ ਥੰਮ੍ਹਾਂ ਨੇ ਵੀ ਥੰਮ੍ਹੀ ਹੈ ਪਰ ਚੇਤੰਨਤਾ ਵੀ ਜ਼ਰੂਰੀ ਹੈ। ਕਿਸੇ ਮਜ਼ਦੂਰ ਦੀ ਮਜ਼ਦੂਰੀ 'ਚੋਂ ਠੂੰਗਾ ਮਾਰ ਕੇ ਫਿਰ ਉਨ੍ਹਾਂ ਪੈਸਿਆਂ 'ਚੋਂ ਕੀੜਿਆਂ ਦੇ ਭੌਣ 'ਤੇ ਚੌਲ ਪਾਉਣ ਨਾਲ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯

ਜਾਂ ਗਊ ਨੂੰ ਪੇੜਾ ਚਾਰਨ ਨਾਲ ਭਲਾ ਨਹੀਂ ਹੋਣਾ, ਸਗੋਂ ਥੋੜ੍ਹਾ ਜਿਹਾ ਨਜ਼ਰੀਆ ਬਦਲਣਾ ਪਵੇਗਾ। ਕਈ ਵਾਰ ਸਮਾਜ ਦੀ ਮਾਨਸਿਕਤਾ ਅਜਿਹੀ ਬਣ ਜਾਂਦੀ ਹੈ ਜੋ ਆਸਾ ਕੀ ਵਾਰ ਵਿਚ ਰੂਪਕ ਪੇਸ਼ ਕੀਤਾ ਹੈ:

*ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥* (ਪੰਨਾ ੪੭੧)

ਭਾਵ ਦਇਆ ਦੇ ਪੱਤਣ 'ਤੇ ਗਊ ਅਤੇ ਬ੍ਰਾਹਮਣ ਦੇ ਲੰਘਣ 'ਤੇ ਟੈਕਸ ਵਸੂਲਦੇ ਹੋ ਤੇ ਉਸੇ ਗਊ ਦੇ ਗੋਹੇ ਦਾ ਪੋਚਾ ਮਾਰ ਕੇ ਚੌਂਕਾ ਪਵਿੱਤਰ ਕਰਦੇ ਹੋ। ਹੁਣ ਗਊ ਉੱਤੇ ਟੈਕਸ ਤੇ ਉਸ ਦੇ ਗੋਹੇ ਉੱਪਰ ਸ਼ਰਧਾ, ਦੋਵੇਂ ਆਪਾ ਵਿਰੋਧੀ ਵਿਚਾਰ ਹਨ। ਇਸੇ ਤਰ੍ਹਾਂ ਕਈ ਵਾਰ ਜ਼ਹਿਰ ਵੇਚ ਕੇ ਜਾਂ ਮਿਲਾਵਟਖੋਰੀ ਨਾਲ ਲੱਖਾਂ ਲੋਕਾਂ ਦਾ ਘਾਣ ਕਰ ਕੇ ਮਾਇਆ ਕਮਾਈ ਜਾਂਦੀ ਹੈ ਅਤੇ ਫਿਰ ਕੁਝ ਕੁ ਲੋਕਾਂ ਨੂੰ ਦਾਨ ਦੇ ਕੇ ਦਯਾ ਜਾਂ ਪੁੰਨ ਕਰਨ ਵਾਲਾ ਵੀ ਭਰਮ ਪਾਲ ਲਿਆ ਜਾਂਦਾ ਹੈ। ਅਜਿਹੀ ਮਾਨਸਿਕਤਾ ਨੂੰ ਦਯਾ ਦੀ ਸ਼ਕਤੀ ਤੇ ਚਿੰਤਨ ਨਾਲ ਹੀ ਸਮਝਾਇਆ ਜਾ ਸਕਦਾ ਹੈ।

'ਪੰਚ ਤੰਤਰ' ਵਿਚ ਦਯਾ ਸਬੰਧੀ ਬਹੁਤ ਸੁੰਦਰ ਸ਼ਬਦ ਹਨ, "ਜੀਵਨ ਉਸੇ ਦਾ ਹੀ ਹੈ, ਜਿਸ ਦੇ ਜਿਊਣ ਨਾਲ ਬਹੁਤ ਸਾਰਿਆਂ ਦੀ ਰੱਖਿਆ ਹੁੰਦੀ ਹੈ, ਉਂਵ ਤਾਂ ਕਾਂ ਵੀ ਚੁੰਝ ਮਾਰ-ਮਾਰ ਕੇ ਆਪਣਾ ਪੇਟ ਪੂਰ ਲੈਂਦਾ ਹੈ। ਇਸੇ ਸੰਦਰਭ ਵਿਚ ਚਾਣਕਯ ਨੀਤੀ ਵਿਚ ਲਿਖਿਆ ਹੈ:

*ਪਸ਼ੂ ਭੀ ਆਪਣਾ ਪੇਟ ਭਰ, ਖਾਵਤ ਹੈ ਜਗ ਮਾਹਿ।*
*ਜਨਮ ਸਫਲ ਹੈ ਤਿਨੈ ਕਾ, ਜੋ ਖਵਾਇ ਕੈ ਖਾਹਿ।*

ਭਾਵ ਜਨਮ ਉਸੇ ਦਾ ਸਫਲ ਹੈ ਜੋ ਲੋੜਵੰਦਾਂ ਪ੍ਰਤੀ ਪਰਉਪਕਾਰੀ ਜਾਂ ਦਇਆ ਭਾਵਨਾ ਰੱਖਦਾ ਹੈ। ਆਮ ਤੌਰ 'ਤੇ ਲੋਕ ਤੱਥ ਹੈ ਕਿ ਸਮੂਹ ਚੰਗਿਆਈਆਂ ਤੇ ਪਰਉਪਕਾਰਾਂ ਦਾ ਮੂਲ ਆਧਾਰ ਦਇਆ ਹੈ। ਦਯਾ ਦੀ ਸ਼ਕਤੀ ਸਮੂਹ ਸ਼ਕਤੀਆਂ ਦਾ ਸੂਤਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਧਰਤੀ ਹੇਠਲੇ ਬਲਦ ਵਾਲੀ ਲੋਕ ਮਿੱਥ ਕਥਾ ਨੂੰ ਇਉਂ ਬਦਲਵਾਂ ਰੂਪ ਦੇ ਕੇ ਸੱਚਾ ਗਿਆਨ ਦਿੱਤਾ ਹੈ, "ਧੌਲੁ ਧਰਮੁ ਦਇਆ ਕਾ ਪੂਤੁ" ਭਾਵ ਸ੍ਰਿਸ਼ਟੀ ਨੂੰ ਕਾਇਮ ਰੱਖਣ ਵਾਲਾ ਕਰਤਾਰ ਦਾ ਬੱਧਾ ਨੇਮ ਧੌਲ ਰੂਪੀ ਧਰਮ ਹੈ ਜੋ ਉਸ ਦੀ ਦਇਆ ਤੋਂ ਉਪਜਿਆ ਹੈ।

ਸਾਡੇ ਪੰਜਾਬੀ ਲੋਕ ਅਖਾਣਾਂ ਵਿਚ ਪ੍ਰਸਿੱਧ ਹੈ ਕਿ 'ਦਇਆ ਬਰਾਬਰ ਧਰਮ ਨਹੀਂ' ਭਾਵ ਕਿਸੇ ਉੱਪਰ ਰਹਿਮ ਕਰਨਾ ਸਭ ਤੋਂ ਵੱਡਾ ਧਰਮ ਹੈ। ਜਦ ਇਹ ਦੱਸਣਾ ਹੋਵੇ ਕਿ ਜਿਹੜੇ ਸਾਧੂ ਦੇ ਮਨ ਵਿਚ ਦਇਆ ਨਹੀਂ ਉਹ ਕਸਾਈ ਵਰਗਾ ਹੁੰਦਾ ਹੈ ਤਾਂ ਅਖਾਣ ਹੈ, 'ਦਇਆ ਬਿਨ ਸਿੱਧ ਕਸਾਈ'। ਦੂਜੇ ਪਾਸੇ ਜੇ ਉਸਤਤ ਕਰਨੀ ਹੋਵੇ ਕਿ ਦਿਆਲੂ ਮਨੁੱਖ ਹੀ ਰੱਬ ਦੀ ਦਰਗਾਹ ਵਿਚ ਸੁਰਖਰੂ ਹੁੰਦਾ ਜਾਂ ਇੱਜ਼ਤ ਪਾਉਂਦਾ ਹੈ ਤਾਂ ਕਿਹਾ ਜਾਂਦਾ ਹੈ, 'ਦਇਆਵਾਨ ਚੜ੍ਹੇ ਪਰਵਾਨ'। ਇਸ ਲਈ ਚੰਗੇ

(ਬਾਕੀ ਸਫ਼ਾ ੯੫ 'ਤੇ)

# ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ

*-ਸ. ਇੰਦਰਜੀਤ ਸਿੰਘ ਸ਼ਾਹ**

ਆਈ ਵੈਸਾਖੀ ਪੱਕੀਆਂ ਕਣਕਾਂ, ਖਾਲਸ:ਖ਼ਾਸ ਸਜਾ ਤੁਰਿਆ,
ਊਚ-ਨੀਚ ਦਾ ਭੇਦ ਮਿਟਾ, ਇੱਕ ਵੱਖਰੀ ਰਚਨ ਰਚਾ ਤੁਰਿਆ।
ਆਖੇ ਧਰਮ ਪਿਆਰਾ ਮੈਨੂੰ, ਤਾਜੋਂ ਤਖ਼ਤੋਂ ਮੈਂ ਕੀ ਲੈਣਾ,
ਕਰਜ਼ਾ ਗੁਰੂ ਗੋਬਿੰਦ ਸਿੰਘ ਤੇਰਾ ਨਈਂ ਉਂ ਸੌ ਜਨਮਾਂ ਤਕ ਲਹਿਣਾ।
ਰਹੂ ਕੌਮ ਭਾਲਦੀ ਜੁੱਗਾਂ ਤਾਂਈ, ਤੇਰੇ ਜਿਹੇ ਸੰਤ ਸਿਪਾਹੀ ਨੂੰ,
ਤੇਰੇ ਵਰਗਾ ਆਗੂ ਲੱਭਦੀ, ਤੇਰੇ ਜਿਹੀ ਅਗਵਾਈ ਨੂੰ।
ਖ਼ਾਸ ਖਾਲਸਾ ਮੇਰਾ, ਪੁੱਤਰਾਂ ਤੋਂ ਵੱਧ ਕਿਸਨੇ ਕਹਿਣਾ,
ਕਰਜ਼ਾ ਗੁਰੂ ਗੋਬਿੰਦ ਸਿੰਘ ਤੇਰਾ ਨਈਂ ਉਂ ਸੌ ਜਨਮਾਂ ਤਕ ਲਹਿਣਾ।
ਤੇਰੇ ਵਰਗਾ ਕੋਈ ਨਾ ਆਗੂ, ਐਸਾ ਧਰਮ ਨਿਭਾਵੇ ਜੋ,
ਤੱਕ ਅੱਖਾਂ ਸਾਹਵੇਂ ਲਾਸ਼ ਪੁੱਤ ਦੀ, ਖੱਫਨ ਵੀ ਨਾ ਪਾਵੇ ਜੋ।
ਵਿਚ ਜਵਾਨੀ ਪੁੱਤ ਹੁੰਦੇ ਨੇ, ਸੱਜਣੋਂ ਘਰ ਦਾ ਗਹਿਣਾ,
ਕਰਜ਼ਾ ਗੁਰੂ ਗੋਬਿੰਦ ਸਿੰਘ ਤੇਰਾ ਨਈਂ ਉਂ ਸੌ ਜਨਮਾਂ ਤਕ ਲਹਿਣਾ।
ਤਾਜਾਂ ਤਖ਼ਤਾਂ ਵਾਲਾ ਕੋਈ ਨਾ, ਮਾਛੀਵਾੜੇ ਰੁਲਦਾ ਏ,
ਪੁੱਤ ਨੀਹਾਂ ਵਿਚ ਚਿਣਾ ਕੇ ਦੁੱਖੜਾ, ਸਾਰੀ ਉਮਰ ਨਾ ਭੁੱਲਦਾ ਏ।
ਚਾਰ ਮੂਏ ਤੋ ਕਿਆ ਹੁਆ, ਪੁੱਤ ਵਾਰ ਕਿਸੇ ਨਾ ਕਹਿਣਾ,
ਕਰਜ਼ਾ ਗੁਰੂ ਗੋਬਿੰਦ ਸਿੰਘ ਤੇਰਾ ਨਈਂ ਉਂ ਸੌ ਜਨਮਾਂ ਤਕ ਲਹਿਣਾ।
ਪਰਵਾਰ ਪਾਲਦੇ ਫਿਰਦੇ ਨੇ, ਕੋਈ ਵਾਰਨ ਵਾਲਾ ਲੱਭਦਾ ਨਾ,
ਡੋਬਣ ਨੂੰ ਲੱਖ ਉੱਠ ਖੜ੍ਹਦੇ, ਕੋਈ ਤਾਰਨ ਵਾਲਾ ਲੱਭਦਾ ਨਾ।
ਮਾਂ ਗੁਜਰੀ ਤੇਰੇ ਚੰਨ ਵਰਗਾ, ਚੰਨ ਹੋਰ ਕੋਈ ਨਾ ਚਹਿਣਾ,
ਕਰਜ਼ਾ ਗੁਰੂ ਗੋਬਿੰਦ ਸਿੰਘ ਤੇਰਾ ਨਈਂ ਉਂ ਸੌ ਜਨਮਾਂ ਤਕ ਲਹਿਣਾ।
ਸ਼ਾਹ ਨਿਮਾਣਾ, ਸਿਫ਼ਤ ਤੇਰੀ ਕੀ ਲਿਖੇ ਸਮਝ ਨਾ ਆਉਂਦੀ ਏ,
ਪਾਣੀ ਸਾਗਰਾਂ 'ਤੇ ਮਾਪਦਾ ਏਂ, ਸੋਚ ਪਈ ਸਮਝਾਉਂਦੀ ਏ।
ਕੀ ਏ ਸੂਰਜਾਂ ਦੇ ਸਾਹਵੇਂ, ਯਾਰੋ ਦੀਵਿਆਂ ਦਾ ਬਹਿਣਾ,
ਕਰਜ਼ਾ ਗੁਰੂ ਗੋਬਿੰਦ ਸਿੰਘ ਤੇਰਾ ਨਈਂ ਉਂ ਸੌ ਜਨਮਾਂ ਤਕ ਲਹਿਣਾ। ■

** ਸੈਂਟਰਲ ਖਾਲਸਾ ਯਤੀਮਖਾਨਾ, ਪੁਤਲੀਘਰ, ਸ੍ਰੀ ਅੰਮ੍ਰਿਤਸਰ।*

# ਕੇਸਾਂ ਦੀ ਮਹੱਤਤਾ

*-ਲੈ: ਕਰਨਲ ਪ੍ਰਤਾਪ ਸਿੰਘ**

ਕੇਸ ਸਿੱਖ ਕੌਮ ਦੀ ਪਹਿਚਾਨ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ।
ਸ਼ਕਤੀ ਕੇਸਾਂ ਦੀ ਅਸੀਂ ਸ਼ੇਰ ਬਣ ਗਏ।
ਲੜੇ ਨਾਲ ਜ਼ਾਲਮਾਂ ਦਲੇਰ ਬਣ ਗਏ।
ਕੇਸਾਂ ਨਾਲ ਉੱਚੀ ਸਾਡੀ ਸ਼ਾਨ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ।
ਭਾਈ ਤਾਰੂ ਸਿੰਘ ਖੋਪਰੀ ਲੁਹਾਈ ਸੀ।
ਕੇਸਾਂ ਸੰਗ ਸਿੰਘ ਨੇ ਸ਼ਹੀਦੀ ਪਾਈ ਸੀ।
ਕੇਸਾਂ ਨੇ ਵਧਾਇਆ ਸਾਡਾ ਮਾਣ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ।
ਵੱਖਰੀ ਹੈ ਹੋਂਦ ਸੰਸਾਰ ਮੰਨਦਾ।
ਕੇਸਾਂ ਵਾਲੇ ਤਾਈਂ ਸਰਦਾਰ ਮੰਨਦਾ।
ਕੇਸਾਂ ਵਿਚ ਸਾਡੇ ਨੇ ਪ੍ਰਾਣ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ।
ਲੰਬੇ ਸੋਹਣੇ ਕੇਸ ਖੁੱਲ੍ਹਾ ਦਾੜ੍ਹਾ ਸਿੱਖ ਦਾ।
ਝੱਲਦਾ ਨਾ ਝਾਲ ਕੋਈ ਇਹਦੀ ਦਿੱਖ ਦਾ।
ਕੇਸ ਸਾਡਾ ਧਰਮ ਈਮਾਨ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ।
ਕੇਸਾਂ ਵਾਲੇ ਸਿੰਘਾਂ ਨੇ ਲਾਹੌਰ ਜਿੱਤਿਆ।
ਰਾਜ ਕੀਤਾ ਰੱਜ ਕੇ ਪਸ਼ੌਰ ਜਿੱਤਿਆ।
ਨਲੂਏ ਨੂੰ ਜਾਣਦਾ ਜਹਾਨ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ।
ਕਹੇ ਪ੍ਰਤਾਪ ਕੇਸਾਂ ਨੂੰ ਕਟਾਈਂ ਨਾ।
ਮੋਹਰ ਨੇ ਗੁਰੂ ਦੀ ਜਿਊਂਦਾ ਮਰ ਜਾਈਂ ਨਾ।
ਕੇਸ ਹਨ ਸਿੱਖੀ ਦਾ ਨਿਸ਼ਾਨ ਖਾਲਸਾ।
ਕੇਸ ਸਾਡੀ ਜਿੰਦ ਅਤੇ ਜਾਨ ਖਾਲਸਾ। ■

**#੮੧੧, ਗਾਰਡਨ ਇਨਕਲੇਵ, ਜੀ.ਟੀ. ਰੋਡ, ਸ੍ਰੀ ਅੰਮ੍ਰਿਤਸਰ-੧੪੩੫੦੧.ਮੋ: ੯੪੬੪੨੯੬੨੧੦*




## ਗਿਆਨੀ ਜਸਵੰਤ ਸਿੰਘ ਗੁਰਮਤਿ ਪ੍ਰਚਾਰ ਮਿਸ਼ਨ ਦੇ ਮੁਖੀ ਵਜੋਂ ਸੇਵਾਵਾਂ ਨਿਭਾਉਣਗੇ

ਸ੍ਰੀ ਅੰਮ੍ਰਿਤਸਰ: ੨੩ ਨਵੰਬਰ- ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਪ੍ਰੈੱਸ ਰਿਲੀਜ਼ 'ਚ ਜਾਣਕਾਰੀ ਦਿੰਦਿਆਂ ਦੱਸਿਆ ਕਿ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਸਾਬਕਾ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪਾਸੋਂ ਗੁਰਮਤਿ ਪ੍ਰਚਾਰ ਮਿਸ਼ਨ ਦੇ ਮੁਖੀ ਵਜੋਂ ਸੇਵਾਵਾਂ ਲੈਣ ਬਾਰੇ ਫੈਸਲਾ ਕੀਤਾ ਗਿਆ ਹੈ।

ਗਿਆਨੀ ਜਸਵੰਤ ਸਿੰਘ ੧੯੮੭ ਤੋਂ ੨੦੦੩ ਤਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਕਥਾ ਵਾਚਕ ਰਹੇ ਹਨ ਤੇ ੨੦੦੩ ਤੋਂ ੨੦੧੧ ਤਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਵਜੋਂ ਸੇਵਾਵਾਂ ਨਿਭਾਉਂਦੇ ਰਹੇ ਹਨ।

ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਨੂੰ ਨਾਲ ਲੈ ਕੇ ਪੰਜਾਬ ਭਰ 'ਚ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਨ ਦੀ ਜ਼ਿੰਮੇਵਾਰੀ ਗਿਆਨੀ ਜਸਵੰਤ ਸਿੰਘ ਨੂੰ ਸੌਂਪੀ ਗਈ ਹੈ। ਇਸ ਸਬੰਧੀ ਗਿਆਨੀ ਜਸਵੰਤ ਸਿੰਘ ਨੂੰ ਸ. ਮਨਜੀਤ ਸਿੰਘ ਨਿੱਜੀ ਸਕੱਤਰ ਪ੍ਰਧਾਨ ਸਾਹਿਬ ਤੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਅਧਿਕਾਰਤ ਪੱਤਰ ਸੌਂਪਦਿਆਂ ਲੋਈ ਤੇ ਸਿਰੋਪਾਓ ਨਾਲ ਸਨਮਾਨਿਤ ਕੀਤਾ ਗਿਆ।

## ਹਰਿਆਣਾ ਸਰਕਾਰ ਸਿਰਸਾ ਵਿਖੇ ਸਿੱਖ ਸੰਗਤਾਂ 'ਤੇ ਹੋਏ ਹਮਲੇ ਦੇ ਦੋਸ਼ੀਆਂ ਵਿਰੁੱਧ ਕਾਰਵਾਈ ਕਰੇ - ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੬ ਨਵੰਬਰ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਪਿਛਲੇ ਦਿਨੀਂ ਸਿਰਸਾ ਵਿਖੇ ਸਿੱਖ ਸੰਗਤਾਂ 'ਤੇ ਸੌਦਾ ਸਾਧ ਦੇ ਚੇਲਿਆਂ ਵੱਲੋਂ ਕੀਤੇ ਗਏ ਕਾਤਲਾਨਾ ਹਮਲੇ ਨਾਲ ਸਿੱਖਾਂ ਅੰਦਰ ਭਾਰੀ ਰੋਸ ਪਾਇਆ ਜਾ ਰਿਹਾ ਹੈ। ਉਨ੍ਹਾਂ ਇਸ ਮੰਦਭਾਗੀ ਘਟਨਾ ਸਬੰਧੀ ਪ੍ਰਸ਼ਾਸਨ ਦੀ ਅਣਗਹਿਲੀ ਅਤੇ ਹਰਿਆਣਾ ਸਰਕਾਰ ਦੀ ਇਕਤਰਫਾ ਸੋਚ ਨੂੰ ਸਿੱਖ ਵਿਰੋਧੀ ਗਰਦਾਨਦਿਆਂ ਕਿਹਾ ਕਿ ਹਰਿਆਣਾ ਸਰਕਾਰ ਡੇਰਾ ਪ੍ਰੇਮੀਆਂ ਦੀਆਂ ਆਪ-ਹੁਦਰੀਆਂ 'ਤੇ ਲਗਾਮ ਪਾਉਣ ਲਈ ਸੁਹਿਰਦ ਨਹੀਂ ਹੈ, ਜਿਸ ਕਾਰਨ ਅਜਿਹਾ ਕਾਂਡ ਵਾਪਰਿਆ ਹੈ। ਉਨ੍ਹਾਂ ਕਿਹਾ ਕਿ ਇਹ ਪਹਿਲੀ ਵਾਰ ਨਹੀਂ ਹੈ ਇਸ ਤੋਂ ਪਹਿਲਾਂ ਵੀ ਕਈ ਵਾਰ ਡੇਰਾ ਸਿਰਸਾ ਦੇ ਚੇਲਿਆਂ ਵੱਲੋਂ ਅਜਿਹੀ ਹੁੱਲੜਬਾਜੀ ਕੀਤੀ ਜਾਂਦੀ ਰਹੀ ਹੈ।

ਉਨ੍ਹਾਂ ਕਿਹਾ ਕਿ ਕੇਂਦਰ ਅਤੇ

ਹਰਿਆਣਾ ਦੀਆਂ ਸਰਕਾਰਾਂ ਦੀ ਨੀਅਤ ਸਾਫ ਨਹੀਂ ਹੈ ਅਤੇ ਜਾਣ-ਬੁੱਝ ਕੇ ਆਪਣੀਆਂ ਸਿੱਖ ਵਿਰੋਧੀ ਚਾਲਾਂ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ, ਸੂਬਾ ਸਰਕਾਰ ਨੂੰ ਨਿਰਪੱਖ ਹੋ ਕੇ ਸਾਰੇ ਮਾਮਲੇ ਦੀ ਜਾਂਚ ਕਰਨੀ ਚਾਹੀਦੀ ਹੈ ਅਤੇ ਦੋਸ਼ੀਆਂ ਖ਼ਿਲਾਫ਼ ਬਣਦੀ ਕਾਰਵਾਈ ਕਰ ਕੇ ਸਿੱਖਾਂ ਨੂੰ ਇਨਸਾਫ ਦਿਵਾਉਣਾ ਚਾਹੀਦਾ ਹੈ।

## ਸਿੱਖੀ ਵਿਰੁੱਧ ਕਾਰਵਾਈਆਂ ਕਦਾਚਿਤ ਬਰਦਾਸ਼ਤ ਨਹੀਂ ਕਰਾਂਗੇ- ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੦ ਦਸੰਬਰ- ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚੱਲੇ ਸਿੱਖ ਧਰਮ ਦੀ ਅੱਡਰੀ ਤੇ ਨਿਆਰੀ ਹੋਂਦ ਬਾਰੇ ਭਰਮ ਭੁਲੇਖੇ ਪੈਦਾ ਕੀਤੇ ਜਾਣ ਵਾਲੀ ਕਿਸੇ ਵੀ ਕਾਰਵਾਈ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਜੇਕਰ ਕਿਸੇ ਵੀ ਸੰਸਥਾ ਨੇ ਗੁਰੂ ਸਾਹਿਬਾਨ ਦੀ ਬਾਣੀ ਜਾਂ ਸਿੱਖ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਤਾਂ ਉਸ ਖ਼ਿਲਾਫ਼ ਬਣਦੀ ਕਾਰਵਾਈ ਜ਼ਰੂਰ ਕੀਤੀ ਜਾਵੇਗੀ।

ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਕਰਦਿਆਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਸਿੱਖ ਹਰੇਕ ਧਰਮ ਦਾ ਦਿਲੋਂ ਸਤਿਕਾਰ ਕਰਦਾ ਹੈ ਪਰ ਆਪਣੇ ਨਿਆਰੇਪਨ ਦੀ ਹੋਂਦ ਹਸਤੀ ਬਾਰੇ ਕਿਸੇ ਹੋਰ ਧਰਮ ਪਾਸੋਂ ਸਰਟੀਫਿਕੇਟ ਦੀ ਜ਼ਰੂਰਤ ਨਹੀ ਸਮਝਦਾ।

ਦੇਸ਼ ਹੋਵੇ ਜਾਂ ਵਿਦੇਸ਼ ਸਿੱਖਾਂ ਵੱਲੋਂ ਆਪਣੀ ਮਿਹਨਤ ਦੇ ਨਾਲ-ਨਾਲ ਦੇਸ਼ ਦੀ ਏਕਤਾ ਤੇ ਅਖੰਡਤਾ ਲਈ ਪਾਏ ਜਾਂਦੇ ਯੋਗਦਾਨ ਕਿਸੇ ਤੋਂ ਲੁਕੇ ਛਿਪੇ ਨਹੀਂ।

ਉਨ੍ਹਾਂ ਕਿਹਾ ਕਿ ਅਫਸੋਸ ਦੀ ਗੱਲ ਹੈ ਕਿ ਕੁਝ ਨਾਮ ਧਰੀਕ ਵਿਅਕਤੀ ਆਪਣੀ ਬਿਮਾਰ ਮਾਨਸਿਕਤਾ ਦਾ ਪ੍ਰਗਟਾਵਾ ਕਰ ਕੇ ਆਪਣੇ ਨਾਮ ਨੂੰ ਚਮਕਾਉਣ ਖਾਤਰ ਅਜਿਹਾ ਕੁਝ ਲਿਖ ਦਿੰਦੇ ਹਨ ਜਿਸ ਨਾਲ ਦੋ ਫਿਰਕਿਆਂ ਵਿਚ ਪਾੜਾ ਪੈਂਦਾ ਹੋਵੇ, ਪਰ ਉਨ੍ਹਾਂ ਘਟੀਆ ਸੋਚ ਵਾਲੇ ਲਿਖਾਰੀਆਂ ਨੂੰ ਸ਼ਾਇਦ ਇਹ ਪਤਾ ਹੀ ਨਹੀਂ ਹੁੰਦਾ ਕਿ ਜੋ ਉਹ ਲਿਖ ਜਾਂ ਛਾਪ ਰਹੇ ਹਨ ਉਹ ਕਿਸੇ ਮਜ਼ਹਬ, ਕੌਮ ਜਾਂ ਦੇਸ਼ ਦੇ ਹਿਤ ਵਿਚ ਨਹੀਂ, ਬਲਕਿ ਸ਼ਾਂਤਮਈ ਮਹੌਲ ਨੂੰ ਖਰਾਬ ਕਰਨ ਵਾਲਾ ਹੁੰਦਾ ਹੈ। ਉਨ੍ਹਾਂ ਕਿਹਾ ਕਿ ਇਕ ਪੰਜਾਬੀ ਅਖਬਾਰ ਵਿਚ ਪ੍ਰਕਾਸ਼ਿਤ ਖ਼ਬਰ ਤੋਂ ਉਨ੍ਹਾਂ ਨੂੰ ਪਤਾ ਲੱਗਾ ਹੈ ਕਿ ਕਿਸੇ ਪਰਮਜੀਤ ਰੱਤੇ ਵਾਲੀਆ ਦੁਆਰਾ "ਸਰਵ ਹਿੱਤ ਸੰਦੇਸ਼" ਪੰਜਾਬੀ ਪੁਸਤਕ ਸੰਪਾਦਿਤ ਕੀਤੀ ਗਈ ਹੈ। ਖ਼ਬਰ ਅਨੁਸਾਰ ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਤੇ ਹੋਰ ਸਮੱਗਰੀ ਉਸ ਪੁਸਤਕ ਵਿਚ ਗੰਭੀਰ ਵਿਵਾਦਿਤ ਹੈ। ਜਿਸ ਦੀ ਬਾਰੀਕੀ ਨਾਲ ਘੋਖ ਕੀਤੀ ਜਾਵੇਗੀ। ਜੇਕਰ ਸਿੱਖ ਧਰਮ ਖ਼ਿਲਾਫ਼ ਕੁਝ ਗਲਤ ਸਾਬਤ ਹੋਇਆ ਤਾਂ ਸੰਬੰਧਿਤ ਲੇਖਕ ਤੇ ਪਬਲੀਸ਼ਰ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ਉਨ੍ਹਾਂ

ਕਿਹਾ ਕਿ ਸਮੂਹ ਲੇਖਕ ਤੇ ਪਬਲੀਸ਼ਰਾਂ ਨੂੰ ਚਾਹੀਦਾ ਹੈ ਕਿ ਬਾਣੀ ਜਾਂ ਸਿੱਖ ਗੁਰੂ ਸਾਹਿਬਾਨ ਬਾਰੇ ਕੁਝ ਵੀ ਪ੍ਰਕਾਸ਼ਿਤ ਕਰਨ ਕਰਵਾਉਣ ਤੋਂ ਪਹਿਲਾਂ ਸਿੱਖਾਂ ਦੀ ਸੁਪਰੀਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ ਚੈੱਕ ਕਰਵਾ ਕੇ ਹੀ ਛਾਪਣ। ਇਸ ਤਰ੍ਹਾਂ ਕਰਨ ਨਾਲ ਆਪਣੀ ਕੌਮ ਤੇ ਦੇਸ਼ ਦੀ ਭਲਾਈ ਹੈ।

## ਗੁਰਦੁਆਰਾ ਗਿਆਨ ਗੋਦੜੀ ਦੀ ਉਸਾਰੀ ਸਬੰਧੀ ਮੁੱਖ ਮੰਤਰੀ ਉਤਰਾਖੰਡ ਨੇ ਜਲਦ ਹੀ ਮਾਮਲਾ ਹੱਲ ਕਰਨ ਦਾ ਪੂਰਨ ਭਰੋਸਾ ਦਿੱਤਾ

ਸ੍ਰੀ ਅੰਮ੍ਰਿਤਸਰ: ੧੦ ਦਸੰਬਰ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੇਹਰਾਦੂਨ ਉਤਰਾਖੰਡ ਪਹੁੰਚ ਕੇ ਮੁੱਖ ਮੰਤਰੀ ਸ੍ਰੀ ਵਿਜੇ ਬਾਹੁਗੁਣਾ ਨਾਲ ਮੁਲਾਕਾਤ ਕੀਤੀ ਤੇ ਸਿੱਖ ਭਾਈਚਾਰੇ ਦੀ ਚਿਰੋਕਣੀ ਲਟਕਦੀ ਮੰਗ ਗੁਰਦੁਆਰਾ ਗਿਆਨ ਗੋਦੜੀ "ਹਰਿ ਕੀ ਪੌੜੀ" ਹਰਿਦੁਆਰ ਵਿਖੇ ਉਸਾਰਨ ਸਬੰਧੀ ਵਿਸਥਾਰ ਨਾਲ ਗੱਲਬਾਤ ਕਰ ਕੇ ਮੰਗ ਪੱਤਰ ਸੌਂਪਿਆ। ਇਸ ਮੌਕੇ ਉਨ੍ਹਾਂ ਨਾਲ ਵਫਦ ਵਿਚ ਮਿਲਣ ਵਾਲੇ ਸ.ਰਘੁਜੀਤ ਸਿੰਘ ਕਰਨਾਲ ਸੀਨੀਅਰ ਮੀਤ ਪ੍ਰਧਾਨ, ਸ.ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ, ਸ.ਸੁਖਦੇਵ ਸਿੰਘ ਭੌਰ ਜਨਰਲ ਸਕੱਤਰ, ਸ. ਅਵਤਾਰ ਸਿੰਘ ਐਡੀ: ਸਕੱਤਰ ਤੇ ਸ. ਪਰਮਜੀਤ ਸਿੰਘ ਮੀਤ ਸਕੱਤਰ ਮੌਜੂਦ ਸਨ। ਇਹ ਮੁਲਾਕਾਤ ਬਹੁਤ ਹੀ ਸਦਭਾਵਨਾ ਮਾਹੌਲ ਵਿਚ ਹੋਈ।

ਜਥੇਦਾਰ ਅਵਤਾਰ ਸਿੰਘ ਨੇ ਉਤਰਾਖੰਡ ਦੇ ਮੁੱਖ ਮੰਤਰੀ ਨਾਲ ਗੱਲਬਾਤ ਕਰ ਕੇ ਉਨ੍ਹਾਂ ਨੂੰ ਗੁਰਦੁਆਰਾ ਸਾਹਿਬ ਗਿਆਨ ਗੋਦੜੀ "ਹਰਿ ਕੀ ਪੌੜੀ" ਬਾਰੇ ਵਿਸਥਾਰ ਨਾਲ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ਚੌਥੀ ਉਦਾਸੀ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੰਗਾ ਕੰਢੇ ਹਰਿਦੁਆਰ ਵਿਖੇ ਇਕੱਠੇ ਹੋਏ ਲੋਕਾਂ ਨੂੰ ਅਗਿਆਨਤਾ ਦੇ ਹਨ੍ਹੇਰੇ ਵਿੱਚੋਂ ਕੱਢਦਿਆਂ ਅਮਨ ਅਤੇ ਭਾਈਚਾਰੇ ਦੇ ਅਸਲ ਸੁਨੇਹੇ ਬਾਰੇ ਚਾਨਣਾ ਪਾਇਆ ਸੀ ਤੇ ਉਦੋਂ ਤੋਂ ਗੁਰੂ ਸਾਹਿਬ ਦੀ ਇਤਿਹਾਸਿਕ ਯਾਤਰਾ ਨੂੰ ਰੂਪਮਾਨ ਕਰਦਾ ਗੁਰਦੁਆਰਾ ਗਿਆਨ ਗੋਦੜੀ "ਹਰਿ ਕੀ ਪੌੜੀ" ਇੱਥੇ ਮੌਜੂਦ ਸੀ, ਪਰ ੧੯੭੯ ਈ: 'ਚ ਗੰਗਾ ਦੀ ਸਫਾਈ ਸਮੇਂ ਹੋਰ ਇਮਾਰਤਾਂ ਨਾਲ ਇਸ ਧਾਰਮਿਕ ਅਸਥਾਨ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਢਾਹ ਦਿੱਤਾ ਗਿਆ ਸੀ। ਕੁਝ ਸਮੇਂ ਬਾਅਦ ਬਾਕੀ ਇਮਾਰਤਾਂ ਦੀ ਉਸਾਰੀ ਸਰਕਾਰ ਵੱਲੋਂ ਕਰਵਾ ਦਿੱਤੀ ਗਈ ਸੀ ਪਰ ਗੁਰਦੁਆਰਾ ਸਾਹਿਬ ਦੀ ਉਸਾਰੀ ਦਾ ਮਾਮਲਾ ਅੱਜ ਤਕ ਲਟਕ ਰਿਹਾ ਹੈ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਮੁੱਖ ਮੰਤਰੀ ਨੇ ਸਾਡੀ ਗੱਲ ਬੜੇ ਧਿਆਨ ਨਾਲ ਸੁਣੀ ਹੈ ਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਬਾਰੇ ਜਲਦ ਹੀ ਫੈਸਲਾ ਕਰ ਲਿਆ ਜਾਵੇਗਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਬੱਚਿਆਂ ਦਾ ਗੁਰਮਤਿ ਕੈਂਪ ਅਤੇ ਗੁਰਮਤਿ ਸਮਾਗਮ

ਸਿੱਖ ਮਿਸ਼ਨ ਕਲਕੱਤਾ ਦੇ ਇੰਚਾਰਜ ਸ. ਜਗਮੋਹਣ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧-੧੦-੨੦੧੨ ਤੋਂ ੪-੧੦-੨੦੧੨ ਤਕ ਇਤਿਹਾਸਿਕ ਗੁਰਦੁਆਰਾ ਗੁਰੂ ਬਜਾਰ ਭਵਾਨੀਪੁਰ ਜ਼ਿਲ੍ਹਾ ਕਟਿਆਰ (ਬਿਹਾਰ) ਵਿਖੇ , ਬੱਚਿਆਂ ਦਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ ਜਿਸ ਵਿਚ ਤਕਰੀਬਨ ੧੦੦ ਬੱਚਿਆ ਨੇ ਭਾਗ ਲਿਆ। ਇਸ ਕੈਂਪ ਨੂੰ ਸਫਲ ਬਣਾਉਣ ਲਈ ਸ. ਅਜੀਤ ਸਿੰਘ ਪ੍ਰਧਾਨ, ਸ. ਸੂਰਜ ਸਿੰਘ ਸਪੋਲ ਵਾਲਿਆਂ ਤੋਂ ਇਲਾਵਾ ਸਮੁੱਚੀ ਪ੍ਰਬੰਧਕ ਕਮੇਟੀ ਅਤੇ ਸਾਂਝੀਵਾਲ ਟਰੱਸਟ ਦਾ ਭਰਪੂਰ ਯੋਗਦਾਨ ਰਿਹਾ। ਇਸ ਕੈਂਪ ਵਿਚ ਬੱਚਿਆਂ ਨੂੰ ਗੁਰਮਤਿ ਸਿਧਾਂਤ, ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਅਤੇ ਸਿੱਖ ਰਹਿਤ ਮਰਯਾਦਾ ਬਾਰੇ ਜਾਣੂ ਕਰਵਾਇਆ ਗਿਆ।

ਇਸ ਲਹਿਰ ਨੂੰ ਅੱਗੇ ਵਧਾਉਂਦਿਆਂ ਹੋਇਆਂ ਮਿਤੀ ੧੪-੧੦-੧੨ ਤੋਂ ੧੭-੧੦-੧੨ ਤਕ ਗੁਰਦੁਆਰਾ ਗਾਇ ਘਾਟ (ਪੱਛਮੀ ਬੰਗਾਲ) ਵਿਖੇ ਵੀ ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਵਿਚ ਭਾਈ ਪ੍ਰਭਜੋਤ ਸਿੰਘ ਦੇ ਰਾਗੀ ਜਥੇ ਨੇ ਇਲਾਹੀ ਬਾਣੀ ਦੇ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਭਾਈ ਹਰਵਿੰਦਰ ਸਿੰਘ ਅਤੇ ਭਾਈ ਪਰਗਟ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਇਸ ਸਮਾਗਮ ਨੂੰ ਸਫਲ ਬਣਾਉਣ ਲਈ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਸ. ਤਰਸੇਮ ਸਿੰਘ, ਸ. ਅਰਜਨ ਸਿੰਘ ਅਤੇ ਸ. ਚੰਚਲ ਸਿੰਘ ਨੇ ਭਰਪੂਰ ਯੋਗਦਾਨ ਪਾਇਆ।

## ਸਿੱਖ ਮਿਸ਼ਨ ਉਤਰਾਂਚਲ ਵੱਲੋਂ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ

ਸਿੱਖ ਮਿਸ਼ਨ ਕਾਸ਼ੀਪੁਰ ਉਤਰਾਖੰਡ ਦੇ ਇੰਚਾਰਜ ਭਾਈ ਹਰਜਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੨-੧੦-੨੦੧੨ ਨੂੰ ਗੁਰਦੁਆਰਾ ਸਾਹਿਬ ਗੋਲ ਮਾਰਕੀਟ ਰੁਦਰਪੁਰ ਅਤੇ ਜ਼ਿਲ੍ਹਾ ਬਿਜਨੌਰ ਦੇ ਵੱਖ-ਵੱਖ ਪਿੰਡਾਂ ਵਿਚ ਅੰਮ੍ਰਿਤ-ਸੰਚਾਰ ਸਮਾਗਮ ਕੀਤੇ ਗਏ, ਜਿਨ੍ਹਾਂ ਵਿਚ ਕ੍ਰਮਵਾਰ ੩੮ ਅਤੇ ੬੮ ਪ੍ਰਾਣੀ ਖੰਡੇ ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਗੁਰਦੁਆਰਾ ਗੋਲ ਮਾਰਕੀਟ ਵਿਖੇ ਹੋਏ ਰਾਤ ਦੇ ਗੁਰਮਤਿ ਸਮਾਗਮ ਵਿਚ ਵੱਖ-ਵੱਖ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਸਰਵਣ

ਕਰਵਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਮੌਕੇ 'ਤੇ ਪ੍ਰਚਾਰਕ ਭਾਈ ਮਨਜੀਤ ਸਿੰਘ, ਭਾਈ ਨਰਿੰਦਰ ਸਿੰਘ, ਭਾਈ ਮੇਹਰ ਸਿੰਘ, ਸ਼੍ਰੋ. ਗੁ. ਪ੍ਰ. ਕਮੇਟੀ ਦੇ ਮੈਂਬਰ ਸ. ਹਰਭਜਨ ਸਿੰਘ, ਸ. ਸਰਨਜੀਤ ਸਿੰਘ (ਸਕੱਤਰ) ਭਾਈ ਸਤਨਾਮ ਸਿੰਘ, ਸ. ਰਘਬੀਰ ਸਿੰਘ (ਪ੍ਰਧਾਨ), ਕੈ. ਗੁਰਦਿਆਲ ਸਿੰਘ ਅਤੇ ਭਾਰੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

## ਸ੍ਰੀ ਗੰਗਾਨਗਰ ਵਿਖੇ ਅੰਮ੍ਰਿਤ-ਸੰਚਾਰ ਅਤੇ ਕੇਸ ਸੰਭਾਲ ਸਮਾਗਮ

ਪ੍ਰਚਾਰਕ ਭਾਈ ਗੁਰਮੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ਼ਹੀਦ ਨਗਰ, ਬੁੱਢਾ ਜੋਹੜ, ਸ੍ਰੀ ਗੰਗਾਨਗਰ, ਰਾਜਸਥਾਨ ਵਿਖੇ ਮਿਤੀ ੧੫-੧੦-੨੦੧੨ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਵਿਚ ੩੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਤੋਂ ਇਲਾਵਾ ਮਿਤੀ ੨੧-੧੦-੨੦੧੨ ਨੂੰ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਰਾਏ ਸਿੰਘ ਨਗਰ ਵਿਖੇ ਕੇਸਾਂ ਦੀ ਮਹਾਨਤਾ ਅਤੇ ਸੰਭਾਲ ਬਾਰੇ ਸਮਾਗਮ ਕਰਵਾਇਆ ਗਿਆ ਜਿਸ ਵਿਚ ਬੱਚਿਆਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ ਇਨ੍ਹਾਂ ੩੧ ਬੱਚਿਆਂ ਨੂੰ ਬਾਬਾ ਫਤਹਿ ਸਿੰਘ ਸੇਵਾ ਦਲ ਵੱਲੋਂ ਸਿਰੋਪਾਓ ਅਤੇ ਨਿਤਨੇਮ ਦੇ ਗੁਟਕੇ ਵੀ ਦਿੱਤੇ ਗਏ। ਭਾਈ ਚਰਨਜੀਤ ਸਿੰਘ ਪ੍ਰਚਾਰਕ, ਸ. ਕਿਸ਼ਨ ਸਿੰਘ, ਭਾਈ ਗੁਰਮੀਤ ਸਿੰਘ ਆਦਿ ਸਾਰੇ ਸਮਾਗਮ ਵਿਚ ਹਾਜ਼ਰ ਸਨ।

## ਬਾਬਾ ਬੁੱਢਾ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਾਬਾ ਬੁੱਢਾ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ, ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਜੀ ਕੱਥੂਨੰਗਲ ਦੇ ਮੈਨੇਜਰ ਸ. ਜਗਜੀਤ ਸਿੰਘ ਮਹੱਦੀਪੁਰ ਦੇ ਸਹਿਯੋਗ ਨਾਲ ਵੱਖ-ਵੱਖ ਪਿੰਡਾਂ ਖੈੜਾ ਕੋਟਲਾ ਤਰਖਾਣਾ, ਮਜੀਠਾ, ਫੱਤੂਭੀਲਾ, ਗੋਪਾਲਪੁਰਾ, ਢਿੰਗ ਨੰਗਲ, ਢੱਡੇ ਆਦਿ ਵਿਚ ਗੁਰਮਤਿ ਸਮਾਗਮ ਕੀਤੇ ਗਏ ਅਤੇ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ। ਭਾਈ ਅਮਰ ਸਿੰਘ ਪ੍ਰਚਾਰਕ ਤੇ ਭਾਈ ਇੰਦਰਜੀਤ ਸਿੰਘ ਪ੍ਰਚਾਰਕ ਵੱਲੋਂ ਕਥਾ ਵੀਚਾਰ ਕੀਤੀ ਗਈ ਤੇ ਬੱਚਿਆਂ ਨੂੰ ਪ੍ਰੇਰਿਆ ਤੇ ਗੁਰਮਤਿ ਆਧਾਰਿਤ ਸਵਾਲ-ਜੁਆਬ ਦੇ ਮੁਕਾਬਲੇ ਵੀ ਕਰਵਾਏ।

ਫਿਲਮ ਉਪਰੇਟਰ ਭਾਈ ਗੁਰਦੀਪ ਸਿੰਘ ਤੇ ਡਰਾਈਵਰ ਭਾਈ ਜਰਨੈਲ ਸਿੰਘ ਤੇ ਭਾਈ ਸਿਕੰਦਰ ਸਿੰਘ, ਭਾਈ ਮਨਜੀਤ ਸਿੰਘ, ਭਾਈ ਪਲਵਿੰਦਰ ਸਿੰਘ ਭਾਈ ਹਰਜੀਤ ਸਿੰਘ, ਭਾਈ ਗੁਰਮੇਜ ਸਿੰਘ ਤੇ ਭਾਈ ਗੁਰਵੇਲ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ।

## ਹਲਕਾ ਸ੍ਰੀ ਹਰਿਗੋਬਿੰਦਪੁਰ ਵਿਚ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਜਸਪਾਲ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਸ੍ਰੀ

ਹਰਿਗੋਬਿੰਦਪੁਰ ਵਿਖੇ ਜਥੇ. ਕਸ਼ਮੀਰ ਸਿੰਘ ਬਰਿਆਰ ਦੀ ਅਗਵਾਈ ਵਿਚ ਫਤਿਹ ਦਿਵਸ ਨੂੰ ਸਮਰਪਿਤ ਪ੍ਰਚਾਰ ਵਹੀਰ ਚਲਾਈ ਗਈ। ਜਿਸ ਦੌਰਾਨ ਖੁੱਡੀ, ਭੱਟੀਵਾਲ, ਸੋਹੀਆਂ, ਧਾਰੀਵਾਲ, ਊਧਨਵਾਲ, ਭਗਤੂਪੁਰ, ਪੰਡੋਰੀ, ਘੁਮਾਣ, ਪੇਜੋਚੱਕ, ਮਚਰਾਂਵਾਂ ਅਤੇ ਨੂਰਪੁਰ ਆਦਿ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਭਾਈ ਗੁਰਪ੍ਰੀਤ ਸਿੰਘ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰ ਜੱਸ ਸਰਵਣ ਕਰਵਾਇਆ। ਵਿਸ਼ਾਲ ਨਗਰ ਕੀਰਤਨ ਗੁ. ਸ੍ਰੀ ਦਮਦਮਾ ਸਾਹਿਬ ਸ੍ਰੀ ਹਰਿਗੋਬਿੰਦਪੁਰ ਤੋਂ ਅਰੰਭ ਹੋ ਕੇ ਵੱਖ-ਵੱਖ ਨਗਰਾਂ ਤੋਂ ਹੁੰਦਾ ਹੋਇਆ ਸ਼ਾਮ ਨੂੰ ਗੁ. ਸ੍ਰੀ ਦਮਦਮਾ ਸਾਹਿਬ ਵਿਖੇ ਸਮਾਪਤ ਹੋਇਆ। ਇਨ੍ਹਾਂ ਗੁਰਮਤਿ ਸਮਾਗਮਾਂ ਵਿਚ ਭਾਈ ਦਿਲਬਾਗ ਸਿੰਘ, ਭਾਈ ਰਣਧੀਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਅਤੇ ਬੀਬੀ ਰਣਵੀਰ ਕੌਰ ਨੇ ਸੰਗਤਾਂ ਨੂੰ ਗੁਰਬਾਣੀ ਦੇ ਇਲਾਹੀ ਕੀਰਤਨ ਸਰਵਣ ਕਰਵਾਏ।

## ਪਿੰਡ ਬੇਦਾਦਪੁਰ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਪਿੰਡ ਬੇਦਾਦਪੁਰ ਤਹਿ: ਬਾਬਾ ਬਕਾਲਾ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਸਿੰਘ ਸਜੋ ਲਹਿਰ ਤਹਿਤ ਗੁਰਮਤਿ ਸਮਾਗਮ ਮੈਂਬਰ ਜਥੇ. ਬਲਜੀਤ ਸਿੰਘ ਜਲਾਲਉਸਮਾਂ ਦੇ ਸਹਿਯੋਗ ਨਾਲ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਡਾ. ਇੰਦਰਜੀਤ ਸਿੰਘ ਮਿਸ਼ਨਰੀ, ਭਾਈ ਉਂਕਾਰ ਸਿੰਘ ਬੱਲਸਰਾਏ ਦਾ ਰਾਗੀ ਜਥਾ, ਜਸਬੀਰ ਸਿੰਘ ਬੱਲਸਰਾਏ ਦਾ ਕਵੀਸ਼ਰੀ ਜਥਾ ਅਤੇ ਭਾਈ ਬਲਕਾਰ ਸਿੰਘ ਬੇਦਾਦਪੁਰ ਦੇ ਰਾਗੀ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਅਤੇ ਗੁਰ-ਇਤਿਹਾਸ ਸਰਵਣ ਕਰਵਾਇਆ। ਮਿਤੀ ੭ ਦਸੰਬਰ ੨੦੧੨ ਨੂੰ ਭਾਰੀ ਅੰਮ੍ਰਿਤ-ਸੰਚਾਰ ਹੋਇਆ ਜਿਸ ਵਿਚ ੯੭ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ ਵਲੋਂ ਭੇਟਾ ਰਹਿਤ ਦਿੱਤੇ ਗਏ। ਉਪਰੋਕਤ ਸਮੁੱਚੇ ਸਮਾਗਮਾਂ ਵਿਚ ਪ੍ਰਚਾਰਕ ਭਾਈ ਜਸਪਾਲ

---

*ਗਾਗਰ 'ਚ ਸਾਗਰ* *(ਸਫ਼ਾ ੮੭ ਦਾ ਬਾਕੀ)*

ਸਮਾਜ ਦੀ ਘਾੜਤ ਲਈ ਮਾਨਵਤਾ ਦਾ 'ਦਯਾ ਕਲਾ' ਦੀ ਸੂਖਸ਼ਮ ਭਾਵਨਾ ਨੂੰ ਸਮਝਣਾ ਜ਼ਰੂਰੀ ਹੈ। ਇਹ ਕਤਲੋਗਾਰਤ, ਧੱਕੇਸ਼ਾਹੀ, ਮਾਰਧਾੜ, ਨਫ਼ਰਤਾਂ, ਸਭ ਦਇਆ ਵਿਹੂਣਿਆਂ ਦਾ ਪ੍ਰਗਟ ਰੂਪ ਹੈ। ਦਇਆਵਾਨ ਤਾਂ ਸਦਾ ਹੀ ਸਰਬੱਤ ਦਾ ਭਲਾ ਲੋਚਦਾ ਹੈ। ਉਪਰੋਕਤ ਪੰਕਤੀਆਂ ਆਸਾ ਕੀ ਵਾਰ ਵਿੱਚੋਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਵਿਸ਼ਵ ਨੂੰ ਦਯਾ ਕਲਾ ਦੀ ਅਹਿਮੀਅਤ ਦਰਸਾਉਂਦੇ ਹਨ ਕਿ ਸੱਚੇ ਪ੍ਰਭੂ ਦੀ ਸਮਝ ਉਦੋਂ ਹੀ ਪੈਂਦੀ ਹੈ ਜਦੋਂ ਜੀਵ ਸੱਚੇ ਗੁਰੂ ਕੋਲੋਂ ਸੱਚੀ ਸਿੱਖਿਆ ਪ੍ਰਾਪਤ ਕਰਦਾ ਹੈ। ਉਹ ਜੀਵਾਂ ਉੱਤੇ ਦਇਆ ਭਾਵ ਤਰਸ ਕਰਨਾ ਸਿੱਖਦਾ ਹੈ ਤੇ ਕੁਝ ਲੋੜਵੰਦਾਂ ਨੂੰ ਦੇ ਕੇ ਪੁੰਨ ਦਾਨ ਕਰੇ ਤਾਂ ਹੀ ਸੱਚੇ ਮਾਰਗ ਦਾ ਪਾਂਧੀ ਬਣਦਾ ਹੈ। ਇਹ ਅਨਮੋਲ ਬਚਨ ਸਮੂਹ ਮਾਨਵਤਾ ਲਈ ਵੱਡੀ ਪ੍ਰੇਰਕ ਸ਼ਕਤੀ ਹੈ। ■

---

ਸਿੰਘ, ਭਾਈ ਗੁਰਭੇਜ ਸਿੰਘ, ਡਾ. ਕੁਲਵਿੰਦਰ ਸਿੰਘ, ਗਿ. ਦਲਬੀਰ ਸਿੰਘ ਗ੍ਰੰਥੀ, ਗੁਰਪ੍ਰੀਤ ਸਿੰਘ, ਨਿਰਮਲ ਸਿੰਘ, ਰੁਪਿੰਦਰ ਸਿੰਘ ਸ. ਸੁਖਜਿੰਦਰ ਸਿੰਘ ਮੈਨੇਜਰ, ਗਿ. ਮੋਹਕਮ ਸਿੰਘ, ਗਿ. ਰਣਜੀਤ ਸਿੰਘ ਆਦਿ ਦਾ ਵਿਸ਼ੇਸ਼ ਯੋਗਦਾਨ ਰਿਹਾ।

## ਵਿਰਸਾ ਸੰਭਾਲ ਲਹਿਰ ਤਹਿਤ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸ਼ੁਰੂ ਕੀਤੀ ਗਈ ਸਿੱਖ ਵਿਰਸਾ ਸੰਭਾਲ ਲਹਿਰ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਤੇ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਨੂੰ ਸਫਲ ਕਰਨ ਲਈ ਪਿੰਡ ਫੈਜਉਲਾਚੱਕ, ਅਰਚੁਨਪੁਰ, ਦਾਇਆਵਾਲੀ, ਰਾਈਚੱਕ, ਬਹਿਬਲਚੱਕ, ਵਜੀਰਚੱਕ, ਧਾਰੀਵਾਲ, ਭੋਜਾਂ, ਖਾਨ ਪਿਆਰਾਂ, ਮੈਲੀਆਂ, ਸਿਧਵਾਂ, ਅਠਵਾਲ, ਉੱਪਲ, ਡੇਹਰੀਵਾਲ ਆਦਿ ਪਿੰਡਾਂ ਵਿਚ ਗੁਰਮਤਿ ਸਮਾਗਮ ਸ਼ਬਦ ਚੌਕੀ ਦੇ ਰੂਪ ਵਿਚ ਜਥੇਦਾਰ ਰਤਨ ਸਿੰਘ ਜਫਰਵਾਲ ਮੈਂਬਰ ਧਰਮ ਪ੍ਰਚਾਰ ਕਮੇਟੀ ਦੀ ਅਗਵਾਈ ਵਿਚ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਭਾਈ ਗੁਰਵਿੰਦਰ ਸਿੰਘ, ਭਾਈ ਗੁਰਨਾਮ ਸਿੰਘ ਪੰਥਕ ਪ੍ਰਚਾਰਕ, ਭਾਈ ਜਰਨੈਲ ਸਿੰਘ ਦਾ ਢਾਡੀ ਜਥਾ, ਭਾਈ ਕੰਵਲਜੀਤ ਸਿੰਘ ਫੈਜਉਲਚੱਕ, ਕਵੀਸ਼ਰ ਭਾਈ ਮਹਿਤਾਬ ਸਿੰਘ ਖਾਲਸਾ ਕਵੀਸ਼ਰ ਭਾਈ ਹਰਮੀਤ ਸਿੰਘ ਖਾਲਸਾ ਨੇ ੧੦ ਨਵੰਬਰ, ੨੦੧੨ ਤੋਂ ਮਿਤੀ ੨੨-੧੧-੨੦੧੨ ਤਕ ਉਪਰੋਕਤ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕਰ ਕੇ ਅੰਮ੍ਰਿਤ ਛਕਣ ਲਈ ਪ੍ਰੇਰਿਆ। ਇਸ ਦੌਰਾਨ ਮਿਤੀ ੨੩-੧੧-੨੦੧੨ ਨੂੰ ਪਿੰਡ ਫੈਜਉਲਚੱਕ (ਗੁਰਦਾਸਪੁਰ) ਵਿਖੇ ੬੫ ਪ੍ਰਾਣੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ। ਇਸ ਸਮਾਗਮ ਵਿਚ ਜਥੇਦਾਰ ਸੇਵਾ ਸਿੰਘ ਸੇਖਵਾਂ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਸਾਬਕਾ ਕੈਬਨਿਟ ਮੰਤਰੀ ਪੰਜਾਬ ਵਿਸ਼ੇਸ਼ ਤੌਰ 'ਤੇ ਪਹੁੰਚੇ।

## ਗੁਰਦੁਆਰਾ ਨਾਢਾ ਸਾਹਿਬ ਪਾਤਸ਼ਾਹੀ ਦਸਵੀਂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਨਾਢਾ ਸਾਹਿਬ ਪਾਤਸ਼ਾਹੀ ਦਸਵੀਂ, ਪੰਚਕੂਲਾ (ਹਰਿਆਣਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੨੯-੧੦-੨੦੧੨ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਸਮਾਗਮ ਦੌਰਾਨ ੫੫ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੧-੨੦੧੩

# ਵਿਰਾਸਤੀ ਨਿਸ਼ਾਨੀਆਂ





ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕਵੀਰਾਜ ਭਾਈ ਧੰਨਾ ਸਿੰਘ ਜੀ ਨੂੰ ਸਿਰਪਾਉ ਵਜੋਂ ਬਖਸ਼ਿਸ਼ ਕੀਤੀ ਬਾਰ੍ਹਾਂ ਗਜ਼ ਦੀ ਦਸਤਾਰ ਅਤੇ ਕੰਘਾ। ਇਹ ਵਿਰਾਸਤੀ ਨਿਸ਼ਾਨੀਆਂ ਨੌਸ਼ਹਿਰਾ ਪੰਨੂਆਂ (ਸ੍ਰੀ ਤਰਨਤਾਰਨ ਸਾਹਿਬ) ਵਿਖੇ ਗੁਰਦੁਆਰਾ ਬਖਸ਼ਿਸ਼ ਪ੍ਰਕਾਸ਼ ਵਿਖੇ ਸੰਭਾਲੀਆਂ ਹੋਈਆਂ ਹਨ।

ਫੋਟੋਆਂ : ਸਿਮਰਜੀਤ ਸਿੰਘ